# ਅਹਿਵਾਲ-ਉਲ-ਖ਼ਵਾਕੀਨ

ਕ੍ਰਿਤ

## ਮੁਹੰਮਦ ਕਾਸਿਮ ਔਰੰਗਾਬਾਦੀ

### ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਬਾਰੇ ਇਕ ਨਵਾਂ ਸਮਕਾਲੀ ਫ਼ਾਰਸੀ ਸਰੋਤ





ਡਾ. ਬਲਵੰਤ ਸਿੰਘ ਢਿੱਲੋਂ

ਮੁਹੰਮਦ ਕਾਸਿਮ ਔਰੰਗਾਬਾਦੀ ਕ੍ਰਿਤ *ਅਹਵਾਲ-ਉਲ-ਖ਼ਵਾਕੀਨ* ਇਕ ਸਮਕਾਲੀ ਤੇ ਮੁੱਲਵਾਨ ਇਤਿਹਾਸਕ ਸਰੋਤ ਹੈ, ਜੋ ਅੱਜ ਤੱਕ ਵਿਦਵਾਨਾਂ ਦੀ ਨਜ਼ਰੇ ਨਹੀਂ ਚੜ੍ਹਿਆ। ਇਸ ਪੁਸਤਕ ਦਾ ਉਦੇਸ਼ ਇਸ ਮਹੱਤਵਪੂਰਣ ਰਚਨਾ ਨੂੰ ਵਿਦਵਾਨ ਪਾਠਕਾਂ ਦੇ ਰੂਬਰੂ ਕਰਾਉਣਾ ਤੇ ਇਸ ਵਿਚਲੀ ਇਤਿਹਾਸਕ ਗਵਾਹੀ ਦੀ ਸਿੱਖ-ਇਤਿਹਾਸ ਲਈ ਮਹੱਤਤਾ ਨੂੰ ਉਜਾਗਰ ਕਰਨਾ ਹੈ।

---

**ਡਾ. ਬਲਵੰਤ ਸਿੰਘ ਢਿੱਲੋਂ** (ਜਨਮ 1950) ਨੇ ਐਮ.ਏ. ਇਤਿਹਾਸ ਤੇ ਐਮ.ਏ. ਧਰਮ ਅਧਿਐਨ ਕਰ ਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੋਂ *ਸਿੱਖ ਗੁਰੂ ਤੇ ਮੁਗ਼ਲ ਰਾਜ* ਦੇ ਵਿਸ਼ੇ ਉਪਰ ਪੀ-ਐਚ.ਡੀ. ਪ੍ਰਾਪਤ ਕੀਤੀ। ਤਿੰਨ ਦਹਾਕਿਆਂ ਤੋਂ ਵੱਧ ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਖੇ ਸਿੱਖ ਧਰਮ ਦੇ ਅਧਿਐਨ, ਅਧਿਆਪਨ ਦਾ ਕਾਰਜ ਨਿਭਾ ਕੇ ਆਪ ਜੀ ਸੇਵਾ-ਮੁਕਤ ਹੋਏ ਹਨ। ਇਸ ਸਮੇਂ ਆਪ ਜੀ ਸੈਂਟਰ ਫ਼ਾਰ ਸਟੱਡੀਜ਼ ਇਨ ਗੁਰੂ ਗ੍ਰੰਥ ਸਾਹਿਬ ਦੇ ਡਾਇਰੈਕਟਰ ਵਜੋਂ ਸੇਵਾ ਨਿਭਾ ਰਹੇ ਹਨ। ਤੁਲਨਾਤਮਿਕ ਧਰਮ ਅਧਿਐਨ ਵਿਚ ਰੁਚੀ ਤੋਂ ਇਲਾਵਾ ਮੱਧ-ਕਾਲੀਨ ਸਿੱਖ ਪੰਥ ਦੇ ਪੁਰਾਤਨ ਦਸਤਾਵੇਜ਼ਾਂ ਨੂੰ ਇਤਿਹਾਸਕਾਰੀ ਦੇ ਮਾਪ-ਦੰਡਾਂ ਰਾਹੀਂ ਜਾਂਚਣ ਪਰਖਣ ਦਾ ਆਪ ਜੀ ਦਾ ਖ਼ਾਸ ਸ਼ੌਕ ਹੈ।




ISBN 81-7205-489-0
9 788172 054892



# ਅਹਵਾਲ-ਉਲ-ਖ਼ਵਾਕੀਨ

ਕ੍ਰਿਤ

ਮੁਹੰਮਦ ਕਾਸਿਮ ਔਰੰਗਾਬਾਦੀ

**ਏਸੇ ਕਲਮ ਤੋਂ :**

- *ਪ੍ਰਮੁੱਖ ਸਿੱਖ ਤੇ ਸਿੱਖ ਪੰਥ (ਗੁਰੂ ਹਰਿਗੋਬਿੰਦ ਕਾਲ)*
- *ਸ੍ਰੀ ਗੁਰੂ ਅਮਰਦਾਸ ਅਭਿਨੰਦਨ*
- *ਸ੍ਰੀ ਗੁਰ ਪੰਥ ਪ੍ਰਕਾਸ਼ ਕ੍ਰਿਤ ਸ. ਰਤਨ ਸਿੰਘ ਭੰਗੂ* (ਸੰਪਾਦਨ)
- *ਬੰਦਾ ਸਿੰਘ ਬਹਾਦੁਰ ਫ਼ਾਰਸੀ ਸਰੋਤ* (ਸੰਪਾਦਨ)
- *Early Sikh Scriptural Tradition : Myth & Reality*
- *Interfaith Study of Guru Granth Sahib*

# ਅਹਵਾਲ-ਉਲ-ਖ਼ਵਾਕੀਨ

ਕ੍ਰਿਤ

## ਮੁਹੰਮਦ ਕਾਸਿਮ ਔਰੰਗਾਬਾਦੀ

ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਬਾਰੇ
ਇਕ ਨਵਾਂ ਸਮਕਾਲੀ ਫ਼ਾਰਸੀ ਸਰੋਤ



ਡਾ. ਬਲਵੰਤ ਸਿੰਘ ਢਿੱਲੋਂ



ਸਿੰਘ ਬ੍ਰਦਰਜ਼
ਅੰਮ੍ਰਿਤਸਰ

AHWĀL-UL-KHAWĀQĪN
by
MUHAMMAD QASIM AURANGABADI
[A New and Contemporary Persian Source on the Sikh Struggle against the Mughals]
*by*

DR. BALWANT SINGH DHILLON
FORMER PROFESSOR & HEAD, DEPTT. OF GURU NANAK STUDIES
DIRECTOR, CENTRE ON STUDIES IN SRI GURU GRANTH SAHIB
GURU NANAK DEV UNIVERSITY, AMRITSAR



ISBN 81-7205-489-0



ਪਹਿਲੀ ਵਾਰ ਅਕਤੂਬਰ 2012

**ਮੁੱਲ : 120-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਾਦਰ ਸਮਰਪਿਤ

**ਡਾ. ਅਮਰਵੰਤ ਸਿੰਘ ਜੀ**

ਨੂੰ

ਜਿਨ੍ਹਾਂ ਤੋਂ ਫ਼ਾਰਸੀ ਦੇ ਸਰੋਤਾਂ ਨੂੰ

ਖੰਘਾਲਣ ਲਈ ਦਰਸ ਪਾਇਆ

# ਤਤਕਰਾ

# ਪ੍ਰਸਤਾਵਨਾ

ਬਾਬਾ ਬੰਦਾ ਸਿੰਘ ਬਹਾਦੁਰ ਬਾਰੇ ਅਠਾਰ੍ਹਵੀਂ ਸਦੀ ਦੀ ਫ਼ਾਰਸੀ ਇਤਿਹਾਸਕਾਰੀ ਨਾਲ ਸੰਬੰਧਿਤ *ਬੰਦਾ ਸਿੰਘ ਬਹਾਦੁਰ ਫ਼ਾਰਸੀ ਸਰੋਤ* ਨਾਮੀ ਕਿਤਾਬ ਜੂਨ 2011 ਵਿਚ ਵਿਦਵਾਨ ਪਾਠਕਾਂ ਦੀ ਨਜ਼ਰ ਕੀਤੀ ਸੀ। ਉਸ ਵਕਤ ਲੇਖਕ ਨੇ ਕੁਝ ਸਰੋਤ ਆਪਣੀ ਪਹੁੰਚ ਤੋਂ ਪਰ੍ਹੇ ਹੋਣ ਦੀ ਮਜਬੂਰੀ ਦਾ ਇਜ਼ਹਾਰ ਵੀ ਕੀਤਾ ਸੀ ਅਤੇ ਭਵਿੱਖ ਵਿਚ ਸਿੱਖਾਂ ਸੰਬੰਧੀ ਨਵੇਂ ਫ਼ਾਰਸੀ ਸਰੋਤ ਪ੍ਰਗਟ ਹੋਣ ਦੀ ਸੰਭਾਵਨਾ ਨੂੰ ਰੱਦ ਵੀ ਨਹੀਂ ਸੀ ਕੀਤਾ। ਨਿਰੰਤਰ ਘੋਖ-ਪੜਤਾਲ ਜਾਰੀ ਰੱਖਣ ਦੇ ਸਿੱਟੇ ਵਜੋਂ ਮੁਹੰਮਦ ਕਾਸਿਮ ਔਰੰਗਾਬਾਦੀ ਦੁਆਰਾ ਰਚਿਤ *ਅਹਵਾਲ-ਉਲ-ਖ਼ਵਾਕੀਨ* ਇਕ ਅਜਿਹਾ ਸਮਕਾਲੀ ਤੇ ਮੁੱਲਵਾਨ ਇਤਿਹਾਸਿਕ ਸਰੋਤ ਦ੍ਰਿਸ਼ਟੀ ਗੋਚਰ ਹੋਇਆ ਹੈ ਜੋ ਸਿੱਖ ਧਰਮ ਅਧਿਐਨ ਤੇ ਇਤਿਹਾਸ ਦੇ ਵਿਦਵਾਨਾਂ ਦੇ ਉੱਕੇ ਨਜ਼ਰ ਹੀ ਨਹੀਂ ਚੜ੍ਹਿਆ। ਹੈਰਾਨੀ ਦੀ ਗੱਲ ਹੈ ਕਿ ਹਾਲੇ ਤੱਕ ਕਿਸੇ ਵੀ ਗ਼ੈਰ-ਸਿੱਖ ਜਾਂ ਸਿੱਖ-ਇਤਿਹਾਸਕਾਰ ਨੇ *ਅਹਵਾਲ-ਉਲ-ਖ਼ਵਾਕੀਨ* ਦੀ ਸਿੱਖ-ਇਤਿਹਾਸ ਲਈ ਮਹੱਤਾ ਬਾਰੇ ਕੋਈ ਇਤਲਾਹ ਜਾਂ ਹਵਾਲਾ ਨਹੀਂ ਦਿੱਤਾ। ਹੱਥਲੇ ਕਿਤਾਬਚੇ ਦਾ ਮੁੱਖ ਮੰਤਵ ਮੁਹੰਮਦ ਕਾਸਿਮ ਔਰੰਗਾਬਾਦੀ ਤੇ ਉਸ ਦੀ ਰਚਨਾ *ਅਹਵਾਲ-ਉਲ-ਖ਼ਵਾਕੀਨ* ਨੂੰ ਵਿਦਵਾਨ ਪਾਠਕਾਂ ਦੇ ਰੂਬਰੂ ਕਰਾਉਣ ਤੇ ਇਸ ਵਿਚਲੀ ਇਤਿਹਾਸਕ ਗਵਾਹੀ ਦੀ ਸਿੱਖ-ਇਤਿਹਾਸ ਲਈ ਮਹੱਤਾ ਨੂੰ ਉਜਾਗਰ ਕਰਨਾ ਹੈ।

ਮੁਹੰਮਦ ਕਾਸਿਮ ਔਰੰਗਾਬਾਦੀ ਬਾਦਸ਼ਾਹ ਬਹਾਦਰ ਸ਼ਾਹ ਦੇ ਪੁੱਤਰ ਸ਼ਹਿਜ਼ਾਦਾ ਅਜ਼ੀਮ-ਉਸ਼ਾਨ, ਜੋ ਬਿਹਾਰ/ਪਟਨਾ ਦਾ ਸੂਬੇਦਾਰ ਸੀ, ਦੀ ਨੌਕਰੀ ਵਿਚ ਸੀ। ਬਾਅਦ ਵਿਚ ਫ਼ਰੁਖ਼ਸੀਅਰ ਦੇ ਰਾਜ-ਕਾਲ ਵਿਚ ਮੁਹੰਮਦ ਕਾਸਿਮ ਔਰੰਗਾਬਾਦੀ ਨੇ ਨਿਜ਼ਾਮਉਲ ਮੁਲਕ ਆਸਫ਼ਜਾਹ, ਜੋ ਦੱਖਣ ਦਾ ਸੂਬੇਦਾਰ ਸੀ, ਦੀ ਫ਼ੌਜ ਵਿਚ ਬਖ਼ਸ਼ੀ ਦੇ ਪਦ ਉਪਰ ਸੇਵਾ ਵੀ ਕੀਤੀ। ਉਸ ਨੇ ਆਪਣੇ ਨਿੱਜੀ ਤਜਰਬੇ ਤੇ ਜਾਣਕਾਰੀ ਦੇ ਆਧਾਰ 'ਤੇ *ਅਹਵਾਲ-ਉਲ-ਖ਼ਵਾਕੀਨ* ਦੀ ਰਚਨਾ ਕੀਤੀ। ਇਸ ਦੇ ਦੋ ਖੰਡ ਹਨ। ਇਸ ਦੇ ਪਹਿਲੇ ਭਾਗ ਨੂੰ, ਜਿਸ ਵਿਚ ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ

ਪੰਜਾਬ ਵਿਚ ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਬਾਰੇ ਕਥਨ ਹੋਇਆ ਹੈ, ਲੇਖਕ ਨੇ ਜਨਵਰੀ 1735 ਈ. ਵਿਚ ਮੁਕੰਮਲ ਕੀਤਾ ਸੀ। ਮੁਹੰਮਦ ਕਾਸਿਮ ਔਰੰਗਾਬਾਦੀ ਨੇ ਜਿਸ ਅੰਦਾਜ਼, ਸ਼ੈਲੀ ਤੇ ਵਿਸਥਾਰ ਨਾਲ ਵਾਕਿਆਤ ਕਲਮਬੰਦ ਕੀਤੇ ਹਨ, ਉਸ ਤੋਂ ਸਾਫ਼ ਜ਼ਾਹਿਰ ਹੈ ਕਿ ਉਹ ਬਾਬਾ ਬੰਦਾ ਸਿੰਘ ਬਹਾਦੁਰ ਸੰਬੰਧੀ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ। ਅਨੁਮਾਨ ਹੈ ਕਿ ਔਰੰਗਾਬਾਦੀ ਨੇ ਸ਼ਹਿਜ਼ਾਦਾ ਅਜ਼ੀਮ-ਉਸ਼ਾਨ ਦੇ ਨਾਲ ਸਢੌਰਾ/ਲੋਹਗੜ੍ਹ ਦੀ ਪਹਿਲੀ ਲੜਾਈ (ਨਵੰਬਰ 1710 ਈ.) ਵਿਚ ਖ਼ੁਦ ਹਿੱਸਾ ਵੀ ਲਿਆ ਅਤੇ ਉਹ ਮਾਰਚ 1716 ਈ. ਵਿਚ ਬਾਬਾ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਦੀ ਬਾਦਸ਼ਾਹ ਫ਼ਰੁਖ਼ਸੀਅਰ ਅੱਗੇ ਪੇਸ਼ੀ ਤੇ ਸ਼ਹੀਦੀ ਮੌਕੇ ਦਿੱਲੀ ਵਿਚ ਮੌਜੂਦ ਵੀ ਸੀ। ਉਸ ਦੁਆਰਾ ਮੁਗ਼ਲਾਂ ਤੇ ਸਿੱਖਾਂ ਵਿਚਕਾਰ ਜੰਗਾਂ-ਜੁੱਧਾਂ ਬਾਰੇ ਪ੍ਰਸਤੁਤ ਕੀਤੇ ਵਾਕਿਆਤ ਸਮਕਾਲੀ ਗਵਾਹੀ ਦੇ ਵਜੋਂ ਬੇਸ਼ਕੀਮਤੀ ਹਨ। ਉਸ ਨੇ ਜਿਸ ਅੰਦਾਜ਼ ਨਾਲ ਮੈਦਾਨ-ਏ-ਜੰਗ ਦੇ ਦ੍ਰਿਸ਼ ਬਿਆਨ ਕੀਤੇ ਹਨ, ਉਹ ਬੜੇ ਹੀ ਪ੍ਰਭਾਵਸ਼ਾਲੀ ਹਨ। ਸਿੱਖ ਪੰਥ ਦੇ ਵਿਲੱਖਣ ਸਰੂਪ, ਰਸਮਾਂ-ਰੀਤਾਂ, ਜੰਗਜੂ ਤੇ ਸ਼ਾਂਤ ਸੁਭਾਅ ਬਾਰੇ ਲੇਖਕ ਦੀਆਂ ਟਿੱਪਣੀਆਂ ਬੜੀਆਂ ਹੀ ਭਾਵ-ਪੂਰਤ ਹਨ। ਦਿੱਲੀ ਵਿਚ ਬਾਬਾ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਸ਼ਾਹੀ ਮੌਲਾਣਿਆਂ ਨੇ ਕਿਸ ਤਰ੍ਹਾਂ ਇਸਲਾਮ ਧਾਰਨ ਕਰਨ ਲਈ ਪ੍ਰੇਰਿਤ ਕੀਤਾ, ਮੌਤ ਦੇ ਮੂੰਹ ਵਿਚ ਫਸੇ ਸਿੱਖਾਂ ਨੇ ਆਪਣੇ ਧਾਰਮਿਕ ਅਕੀਦੇ ਦੀ ਸਵੱਛਤਾ ਕਿਸ ਤਰ੍ਹਾਂ ਕਾਇਮ ਰੱਖੀ ਅਤੇ ਉਹ ਕਿਸ ਤਰ੍ਹਾਂ ਬੇਖ਼ੌਫ਼ ਸ਼ਹੀਦੀ ਦੇ ਰੰਗ ਵਿਚ ਰੱਤੇ ਹੋਏ ਸਨ, ਆਦਿ ਟਿੱਪਣੀਆਂ ਜੋ ਔਰੰਗਾਬਾਦੀ ਨੇ ਕੀਤੀਆਂ ਹਨ, ਉਹ ਨਿਸਚੇ ਹੀ ਧਾਰਮਿਕ ਤੇ ਇਤਿਹਾਸਿਕ ਦ੍ਰਿਸ਼ਟੀ ਤੋਂ ਬੜੀਆਂ ਮੁੱਲਵਾਨ ਹਨ। ਉਸ ਦਾ ਇਹ ਕਥਨ ਕਿ "ਪੜ੍ਹੀਆਂ ਨਾ ਪੜ੍ਹੀਆਂ ਤੇ ਸੁਣੀਆਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਕਿਸੇ ਸਮੇਂ ਵਿਚ ਭੀ ਇਹੋ ਜਿਹੀ ਸੰਘਰਸ਼ ਕਰਨ ਵਾਲੀ ਤੇ ਸ਼ਾਂਤ ਸੁਭਾਅ ਕੌਮ (ਸਿੱਖਾਂ ਵਰਗੀ) ਦੁਨੀਆਂ ਵਿਚ ਪੈਦਾ ਨਹੀਂ ਹੋਈ," ਇਕ ਕਿਸਮ ਨਾਲ ਸਿੱਖਾਂ ਨੂੰ ਸ਼ਰਧਾਂਜਲੀ ਹੀ ਪੇਸ਼ ਕਰਦਾ ਹੈ।

ਮੁਹੰਮਦ ਕਾਸਿਮ ਔਰੰਗਬਾਦੀ ਦੀ ਲਿਖਤ ਵਿਚ ਕੁਝ ਦੋਸ਼ ਵੀ ਹਨ।

ਫ਼ਾਰਸੀ ਦੇ ਬਹੁਤੇ ਇਤਿਹਾਸਕਾਰਾਂ ਦੀ ਰੀਸ ਵਿਚ ਉਸ ਨੇ ਬਾਬਾ ਬੰਦਾ ਸਿੰਘ ਬਹਾਦੁਰ ਨੂੰ ਗੁਰੂ ਪਦ ਨਾਲ ਸੰਬੋਧਿਤ ਕੀਤਾ ਹੈ, ਜੋ ਕਿ ਸਰਾਸਰ ਗ਼ਲਤ ਹੈ। ਉਹ ਲਿਖਦਾ ਹੈ ਕਿ ਸਿੱਖ ਬੰਦਾ ਸਿੰਘ ਬਹਾਦੁਰ ਨੂੰ 'ਸੱਚਾ ਮਾਲਿਕ' ਕਹਿੰਦੇ ਸਨ। ਉਕਤ ਬਿਆਨ ਵੀ ਨਿਰਾਧਾਰ ਤੇ ਭ੍ਰਾਂਤੀ ਉਪਜਾਊ ਹੈ। ਨਿਸਚਿਤ ਤੌਰ 'ਤੇ ਔਰੰਗਾਬਾਦੀ ਦੀ ਹਮਦਰਦੀ ਮੁਗ਼ਲਾਂ ਤੇ ਮੁਸਲਮਾਨਾਂ ਨਾਲ ਸੀ, ਇਸ ਲਈ ਸਿੱਖਾਂ ਪ੍ਰਤੀ ਉਸ ਦਾ ਤੁਅੱਸਬੀ ਰਵੱਈਆ, ਉਸ ਦੀ ਲਿਖਤ ਵਿਚ ਪ੍ਰਵੇਸ਼ ਕਰ ਗਿਆ ਹੈ। ਉਹ ਬਾਬਾ ਬੰਦਾ ਸਿੰਘ ਬਹਾਦੁਰ ਪ੍ਰਤੀ ਨਫ਼ਰਤ ਪ੍ਰਗਟਾਉਣ ਲਈ ਉਸ ਨੂੰ ਕੁਨਸਲਾ, ਬਦਜ਼ਾਤ, ਲਾਹਨਤੀ, ਫ਼ਰੇਬੀ, ਕਾਫ਼ਰ, ਬੇਦੀਨਾ, ਕਲ-ਮੂੰਹਾ ਆਦਿ ਕਹਿ ਕੇ ਸੰਬੋਧਨ ਕਰਦਾ ਹੈ। *ਅਹਵਾਲ-ਉਲ-ਖ਼ਵਾਕੀਨ* ਵਿਚ ਪ੍ਰਯੋਗ ਹੋਏ ਉਕਤ ਪਦਾਂ ਨੂੰ ਅਸੀਂ ਪਾਠ ਵਿੱਚੋਂ ਖਾਰਜ ਨਹੀਂ ਕੀਤਾ ਤਾਂ ਕਿ ਲਿਖਤ ਦੀ ਮੌਲਿਕਤਾ ਬਰਕਰਾਰ ਰਹੇ ਪਰ ਵਿਦਵਾਨ ਪਾਠਕਾਂ ਨੂੰ ਇਸ ਪ੍ਰਤੀ ਚੇਤੰਨ ਤੇ ਸਾਵਧਾਨ ਰਹਿਣ ਦੀ ਜ਼ਰੂਰਤ ਹੈ। ਮੁਗ਼ਲ ਦਰਬਾਰ ਤੇ ਸਰਕਾਰ ਨਾਲ ਸੰਬੰਧਿਤ ਹੋਣ ਕਰਕੇ ਔਰੰਗਾਬਾਦੀ ਤੋਂ ਨਿਰਪੱਖ ਦ੍ਰਿਸ਼ਟੀ ਤੋਂ ਇਤਿਹਾਸ ਲਿਖਣ ਦੀ ਉਮੀਦ ਕਰਨੀ ਮੁਮਕਿਨ ਨਹੀਂ। ਇਕ ਥਾਉਂ ਉਹ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦੁਰ "ਹੱਥੋਂ ਹੋਈਆਂ ਅਕਸਰ ਅਨੋਖੀਆਂ ਘਟਨਾਵਾਂ ਦਾ ਵੇਰਵਾ ਦੇਣਾ ਇਸਲਾਮ ਦੀ ਹੇਠੀ ਤੇ ਖੱਜਲ-ਖ਼ੁਆਰੀ ਹੈ। ਇਸ ਲਈ ਉਹ ਵੇਰਵਾ ਨਹੀਂ ਲਿਖਿਆ।" ਇਸ ਤੋਂ ਸਾਫ਼ ਸਿੱਧ ਹੈ ਕਿ ਫ਼ਾਰਸੀ ਦੇ ਬਹੁਤ ਸਾਰੇ ਇਤਿਹਾਸਕਾਰਾਂ ਨੇ ਬਾਬਾ ਬੰਦਾ ਸਿੰਘ ਬਹਾਦੁਰ ਅਤੇ ਸਿੱਖਾਂ ਦੇ ਕਾਰਨਾਮਿਆਂ ਤੇ ਸੰਘਰਸ਼ ਨੂੰ ਇਸ ਕਰਕੇ ਕਲਮਬੰਦ ਨਹੀਂ ਕੀਤਾ, ਕਿਉਂਕਿ ਇਸ ਵਿਚ ਉਹ ਇਸਲਾਮ ਤੇ ਮੁਗ਼ਲ ਬਾਦਸ਼ਾਹਾਂ ਦੀ ਬਦਨਾਮੀ ਸਮਝਦੇ ਸਨ। ਫ਼ਾਰਸੀ ਦੇ ਹੋਰਨਾਂ ਸਮਕਾਲੀ ਇਤਿਹਾਸਕਾਰਾਂ ਵਾਂਗ ਮੁਹੰਮਦ ਕਾਸਿਮ ਔਰੰਗਾਬਾਦੀ ਨੇ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਨੂੰ ਮੁਕੰਮਲ ਰੂਪ ਵਿਚ ਪੇਸ਼ ਨਹੀਂ ਕੀਤਾ, ਬਲਕਿ ਕੁਝ ਕੁ ਘਟਨਾਵਾਂ ਜਿਨ੍ਹਾਂ ਵਿਚ ਉਸ ਦੀ ਰੁਚੀ ਸੀ ਜਾਂ ਜਿਹੜੇ ਵਾਕਿਆਤ ਉਸ ਦੀ ਨਿੱਜੀ ਜਾਣਕਾਰੀ ਵਿਚ ਸਨ, ਉਨ੍ਹਾਂ ਉਪਰ ਹੀ ਕਲਮ ਚਲਾਈ ਹੈ। ਉਸ ਦੁਆਰਾ ਪ੍ਰਸਤੁਤ ਕੀਤੀਆਂ ਘਟਨਾਵਾਂ

ਦੀ ਤਰਤੀਬ ਤਾਂ ਭਾਵੇਂ ਕਾਲ-ਕ੍ਰਮ ਅਨੁਸਾਰ ਦਰੁਸਤ ਹੈ ਪਰ ਉਸ ਨੇ ਤਾਰੀਖ਼ਾਂ ਉਧਰਿਤ ਕਰਨ ਦੀ ਖੇਚਲ ਨਹੀਂ ਕੀਤੀ। ਜੇਕਰ ਇਕ-ਅੱਧੀ ਤਾਰੀਖ਼ ਦਾ ਹਵਾਲਾ ਦਿੱਤਾ ਹੈ ਤਾਂ ਉਹ ਪੂਰੀ ਤਰ੍ਹਾਂ ਸਹੀ ਨਹੀਂ ਹੈ।

*ਅਹਵਾਲ-ਉਲ-ਖ਼ਵਾਕੀਨ* ਦਾ ਇਕ ਹੱਥ-ਲਿਖਤ ਨੁਸਖ਼ਾ ਬ੍ਰਿਟਿਸ਼ ਲਾਇਬਰੇਰੀ ਲੰਡਨ ਵਿਚ ADD 26244 ਨੰ. ਉੱਤੇ ਉਪਲਬਧ ਹੈ। ਹੱਥਲੇ ਅਧਿਐਨ ਲਈ ਪਾਠ ਦੀ ਚੋਣ ਏਸੇ ਨੁਸਖ਼ੇ ਵਿੱਚੋਂ ਕੀਤੀ ਗਈ ਹੈ। ਸੰਬੰਧਿਤ ਪਾਠ ਨੂੰ ਪੰਜਾਬੀ ਵਿਚ ਤਰਜਮਾਉਣ ਲਈ ਮੇਰੇ ਫ਼ਾਰਸੀ ਦੇ ਉਸਤਾਦ ਪ੍ਰੋ. ਅਮਰਵੰਤ ਸਿੰਘ ਨੇ ਸਹਿਯੋਗ ਦਿੱਤਾ ਹੈ, ਜਿਸ ਲਈ ਉਨ੍ਹਾਂ ਦਾ ਹਾਰਦਿਕ ਧੰਨਵਾਦ ਹੈ। ਹੱਥਲੇ ਕਿਤਾਬਚੇ ਦਾ ਮੁੱਢਲਾ ਖਰੜਾ ਤਿਆਰ ਕਰਨ ਦਾ ਕਾਰਜ ਸ. ਪਰਮਜੀਤ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਕੀਤਾ ਹੈ, ਉਨ੍ਹਾਂ ਦਾ ਵੀ ਧੰਨਵਾਦ ਹੈ। ਇਸ ਅਧਿਐਨ ਨੂੰ ਵਿਦਵਾਨ ਪਾਠਕਾਂ ਤੱਕ ਪਹੁੰਚਾਉਣ ਲਈ ਹਮੇਸ਼ਾ ਦੀ ਤਰ੍ਹਾਂ ਸ. ਗੁਰਸਾਗਰ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ ਨੇ ਸਾਥ ਨਿਭਾਇਆ ਹੈ, ਇਸ ਲਈ ਉਨ੍ਹਾਂ ਦਾ ਵੀ ਮਸ਼ਕੂਰ ਹਾਂ। ਆਸ ਹੈ ਇਹ ਕਿਤਾਬਚਾ ਸਿੱਖ-ਇਤਿਹਾਸ ਦੀ ਅਠਾਰ੍ਹਵੀਂ ਸਦੀ ਦੀ ਫ਼ਾਰਸੀ ਇਤਿਹਾਸਕਾਰੀ ਵਿਚ ਵਾਧਾ ਕਰੇਗਾ ਤੇ ਸਿੱਖ ਧਰਮ ਅਧਿਐਨ ਦੇ ਵਿਦਵਾਨ ਤੇ ਇਤਿਹਾਸਕਾਰ ਨਿਸਚਿਤ ਤੌਰ 'ਤੇ ਇਸ ਤੋਂ ਲਾਭ ਉਠਾਉਣਗੇ।

**ਡਾ. ਬਲਵੰਤ ਸਿੰਘ ਢਿੱਲੋਂ**
*ਡਾਇਰੈਕਟਰ*
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

ਅੰਮ੍ਰਿਤਸਰ
9 ਜੂਨ 2012

# ਮੁਹੰਮਦ ਕਾਸਿਮ ਔਰੰਗਾਬਾਦੀ : ਜਾਣ-ਪਹਿਚਾਣ

ਮੁਗ਼ਲ ਇਤਿਹਾਸ ਉੱਪਰ ਕਲਮ ਚਲਾਉਣ ਵਾਲੇ ਮੁਹੰਮਦ ਕਾਸਿਮ ਨਾਮ ਦੇ ਦੋ ਇਤਿਹਾਸਕਾਰ ਹੋਏ ਹਨ। ਦੋਨੋਂ ਸਮਕਾਲੀ ਸਨ ਤੇ ਦੋਨਾਂ ਨੇ ਹੀ ਔਰੰਗਜ਼ੇਬ ਦੇ ਉਤਰਾਧਿਕਾਰੀਆਂ ਦੇ ਇਤਿਹਾਸ ਨੂੰ ਕਲਮਬੰਦ ਕੀਤਾ ਹੈ। ਇਸ ਲਈ ਦੋਨਾਂ ਵਿਚਕਾਰ ਫ਼ਰਕ ਦਰਸਾਉਣ ਲਈ ਇਕ ਨੂੰ ਮੁਹੰਮਦ ਕਾਸਿਮ ਲਾਹੌਰੀ ਤੇ ਦੂਜੇ ਨੂੰ ਮੁਹੰਮਦ ਕਾਸਿਮ ਔਰੰਗਾਬਾਦੀ ਕਰਕੇ ਜਾਣਿਆ ਜਾਂਦਾ ਹੈ। ਏਥੇ ਸਾਡਾ ਸੰਬੰਧ *ਅਹਵਾਲ-ਉਲ-ਖ਼ਵਾਕੀਨ* ਦੇ ਕਰਤਾ ਮੁਹੰਮਦ ਕਾਸਿਮ ਔਰੰਗਾਬਾਦੀ ਨਾਲ ਹੈ। ਉਸ ਦੇ ਜਨਮ ਤੇ ਮੁੱਢਲੇ ਜੀਵਨ ਬਾਰੇ ਕਿਸੇ ਸਮਕਾਲੀ ਸਰੋਤ ਵਿਚ ਕੋਈ ਜਾਣਕਾਰੀ ਨਹੀਂ ਮਿਲਦੀ। ਉਸ ਨੇ ਆਪਣੇ ਨਿੱਜੀ ਜੀਵਨ ਬਾਰੇ ਕੁਝ ਕੁ ਹਵਾਲੇ ਆਪਣੀ ਰਚਨਾ, *ਅਹਵਾਲ-ਉਲ-ਖ਼ਵਾਕੀਨ* ਵਿਚ ਹੀ ਦਿੱਤੇ ਹਨ।



ਉਹ ਆਪਣੇ ਆਪ ਨੂੰ ਮੁਗ਼ਲ ਕੌਮ ਵਿਚ ਪੈਦਾ ਹੋਇਆ ਦੱਸਦਾ ਹੈ ਤੇ ਲਿਖਦਾ ਹੈ ਕਿ ਸ਼ੁਰੂ ਤੋਂ ਹੀ ਉਸ ਨੂੰ ਮੁਗ਼ਲਾਂ ਸੰਬੰਧੀ ਕਿਤਾਬਾਂ ਪੜ੍ਹਨ ਤੇ ਮੁਸਲਿਮ ਧਾਰਮਿਕ ਪੁਰਸ਼ਾਂ ਨਾਲ ਵਿਚਾਰ-ਵਟਾਂਦਰਾ ਕਰਨ ਦੀ ਬੜੀ ਰੁਚੀ ਸੀ। ਉਸ ਦੇ ਆਪਣੇ ਕਹਿਣ ਅਨੁਸਾਰ ਉਹ ਬਾਦਸ਼ਾਹ ਬਹਾਦਰ ਸ਼ਾਹ ਦੇ ਰਾਜ-ਕਾਲ ਵਿਚ ਉਸ ਦੇ ਪੁੱਤਰ ਸ਼ਹਿਜ਼ਾਦਾ ਅਜ਼ੀਮ-ਉਸ਼ਾਨ, ਜੋ ਬਿਹਾਰ ਦਾ ਸੂਬੇਦਾਰ ਸੀ ਤੇ ਜਿਸ ਦਾ ਮੁਕਾਮ ਅਜ਼ੀਮਾਬਾਦ (ਪਟਨਾ) ਸੀ, ਦੀ ਸੇਵਾ ਵਿਚ ਤਾਇਨਾਤ ਸੀ।[1] ਉਸ ਨੂੰ ਨਿਜ਼ਾਮ-ਉਲ-ਮੁਲਕ (ਆਸਫ਼ਜਾਹ), ਜੋ ਫ਼ਰੁਖ਼ਸੀਅਰ ਤੇ ਮੁਹੰਮਦ ਸ਼ਾਹ ਦੇ ਰਾਜ-ਕਾਲ ਵਿਚ ਦੱਖਣ ਦਾ ਸੂਬੇਦਾਰ ਸੀ, ਦੀ ਫ਼ੌਜ ਵਿਚ ਬਖ਼ਸ਼ੀ ਦੇ ਪਦ ਉੱਪਰ ਕਾਰਜ ਕਰਨ ਦਾ ਮੌਕਾ ਵੀ ਮਿਲਿਆ।[2] ਉਸ ਨੇ ਨਿਜ਼ਾਮ-ਉਲ-ਮੁਲਕ ਦੀਆਂ ਮਰਹੱਟਿਆਂ ਵਿਰੁੱਧ ਦੱਖਣ ਦੀਆਂ ਮੁਹਿੰਮਾਂ ਵਿਚ ਇਕ ਫ਼ੌਜੀ ਅਫ਼ਸਰ ਦੀ ਹੈਸੀਅਤ ਵਿਚ ਹਿੱਸਾ ਵੀ ਲਿਆ। ਮੁਹੰਮਦ ਕਾਸਿਮ ਔਰੰਗਾਬਾਦੀ ਦੀ

---

1. Charles Rieu, *Catalogue of Persian Manuscripts,* Vol. I, p. 276.
2. *Ibid.,* also see, Nabi Hadi, *Dictionary of Indo-Persian Literature,* p. 409; E. Sreedharan, *A Text Book of Historiography,* p. 378.

ਨਿਜ਼ਾਮ-ਉਲ-ਮੁਲਕ ਦੇ ਜਵਾਈ ਮੁਤਵਾਸਿਲ ਖ਼ਾਨ, ਜੋ ਔਰੰਗਾਬਾਦ ਦਾ ਨਾਇਬ ਸੂਬੇਦਾਰ ਤੇ ਬਲਗਾਨਾ ਦਾ ਫ਼ੌਜਦਾਰ ਸੀ, ਦੇ ਨਾਲ ਚੰਗੀ ਜਾਣ-ਪਹਿਚਾਣ ਤੇ ਸਾਂਝ ਸੀ।[3]

ਮੁਹੰਮਦ ਕਾਸਿਮ ਔਰੰਗਾਬਾਦੀ ਨੇ ਆਪਣੀ ਰਚਨਾ, *ਅਹਵਾਲ-ਉਲ-ਖ਼ਵਾਕੀਨ* ਨੂੰ ਦੋ ਭਾਗਾਂ ਵਿਚ ਵੰਡਿਆ ਹੈ। ਪਹਿਲੇ ਖੰਡ ਦਾ ਮੁੱਖ ਵਿਸ਼ਾ ਔਰੰਗਜ਼ੇਬ ਦੇ ਉਤਰਾਧਿਕਾਰੀਆਂ ਦੇ ਇਤਿਹਾਸ ਨੂੰ ਵਰਣਨ ਕਰਨਾ ਹੈ। ਇਸ ਵਿਚ ਔਰੰਗਜ਼ੇਬ ਦੀ ਮ੍ਰਿਤੂ (ਫ਼ਰਵਰੀ 1707) ਉਪਰੰਤ ਉਤਰਾਧਿਕਾਰ ਦਾ ਜੰਗ, ਬਾਦਸ਼ਾਹ ਬਹਾਦਰ ਸ਼ਾਹ ਦੀ ਤਖ਼ਤ-ਨਸ਼ੀਨੀ ਤੇ ਰਾਜ-ਕਾਲ ਤੋਂ ਲੈ ਕੇ ਬਾਦਸ਼ਾਹ ਫ਼ਰੁਖ਼ਸੀਅਰ ਨੂੰ ਸੱਯਦ ਭਰਾਵਾਂ ਦੁਆਰਾ ਤਖ਼ਤੋਂ ਲਾਹੁਣ ਭਾਵ 16 ਫ਼ਰਵਰੀ 1719 (8 ਰਬੀ ਉਲ ਸਾਨੀ 1131 ਹਿ.) ਤੱਕ ਦੇ ਹਾਲ ਹਨ। ਮੁਹੰਮਦ ਕਾਸਿਮ ਔਰੰਗਾਬਾਦੀ ਦੀ ਲਿਖਤ ਤੋਂ ਸਾਫ਼ ਜ਼ਾਹਿਰ ਹੈ ਕਿ ਉਹ ਆਪਣੇ ਸਮੇਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਦਾ ਚਸ਼ਮਦੀਦ ਗਵਾਹ ਸੀ ਤੇ ਇਨ੍ਹਾਂ ਨੂੰ ਨਾਲੋ-ਨਾਲ ਲਿਖ ਵੀ ਰਿਹਾ ਸੀ। ਉਸ ਦੇ ਆਪਣੇ ਕਹੇ ਅਨੁਸਾਰ *ਅਹਵਾਲ-ਉਲ-ਖ਼ਵਾਕੀਨ* ਦੇ ਪਹਿਲੇ ਖੰਡ ਨੂੰ ਅੰਤਿਮ ਰੂਪ ਦੇਣ ਦਾ ਕਾਰਜ ਉਸ ਨੇ 16 ਜਨਵਰੀ 1735 ਈ. (2 ਰਮਜ਼ਾਨ 1147 ਹਿ.) ਨੂੰ ਮੁਕੰਮਲ ਕੀਤਾ ਸੀ।[4] ਦੂਜਾ ਹਿੱਸਾ ਬਾਦਸ਼ਾਹ ਮੁਹੰਮਦ ਸ਼ਾਹ ਦੇ ਰਾਜ-ਕਾਲ ਨਾਲ ਸੰਬੰਧਿਤ ਹੈ ਤੇ ਇਸ ਦਾ ਮੁੱਖ ਵਿਸ਼ਾ ਨਿਜ਼ਾਮ-ਉਲ-ਮੁਲਕ ਦੀਆਂ ਦੱਖਣ ਦੀਆਂ ਮੁਹਿੰਮਾਂ ਨਾਲ ਸੰਬੰਧਿਤ ਹੈ। ਇਹ ਖੰਡ ਨਾਦਿਰ ਸ਼ਾਹ ਦੀ ਹਿੰਦੁਸਤਾਨ ਉੱਪਰ ਚੜ੍ਹਾਈ ਤੇ ਉਸ ਦੇ ਮੁਲਤਾਨ ਪਹੁੰਚ ਜਾਣ ਦੀ ਸੂਚਨਾ ਦੇਣ ਤੋਂ ਇਲਾਵਾ ਬਾਦਸ਼ਾਹ ਮੁਹੰਮਦ ਸ਼ਾਹ ਦੁਆਰਾ ਨਾਦਿਰ ਸ਼ਾਹ ਦਾ ਮੁਕਾਬਲਾ ਕਰਨ ਲਈ ਕੀਤੀਆਂ ਜਾ ਰਹੀਆਂ ਤਿਆਰੀਆਂ ਦੀ ਖ਼ਬਰ ਨਾਲ ਸਮਾਪਤ ਹੋ ਜਾਂਦਾ ਹੈ।



ਇਤਿਹਾਸਕਾਰਾਂ ਦਾ ਮੱਤ ਹੈ ਕਿ *ਅਹਵਾਲ-ਉਲ-ਖ਼ਵਾਕੀਨ* ਇਸ ਦੇ ਲੇਖਕ, ਮੁਹੰਮਦ ਕਾਸਿਮ ਔਰੰਗਾਬਾਦੀ ਦੇ ਨਿੱਜੀ ਤਜਰਬੇ ਤੇ ਜਾਣਕਾਰੀ ਉੱਪਰ ਆਧਾਰਿਤ ਹੈ। ਮੁਗ਼ਲ ਸਾਮਰਾਜ ਦੇ ਢਲ ਰਹੇ ਪਰਛਾਵੇਂ ਦਾ ਉਹ ਚਸ਼ਮਦੀਦ ਗਵਾਹ ਸੀ। ਮੁਗ਼ਲ ਦਰਬਾਰ ਵਿਚ ਸਰਗਰਮ ਵੱਖੋ-ਵੱਖਰੇ ਧੜਿਆਂ ਤੇ ਉਨ੍ਹਾਂ ਦੀ ਨੀਤੀ ਦੀ ਉਸ ਨੂੰ ਚੰਗੀ ਜਾਣਕਾਰੀ ਸੀ। ਮੁਗ਼ਲ ਸਾਮਰਾਜ ਦੇ ਪਤਨ ਲਈ ਉਹ ਜਿਥੇ ਮੁਗ਼ਲ ਬਾਦਸ਼ਾਹਾਂ ਦੀ ਐਸ਼-ਪ੍ਰਸਤੀ ਨੂੰ ਜ਼ਿੰਮੇਵਾਰ ਠਹਿਰਾਉਂਦਾ ਹੈ, ਉਥੇ ਮੁਗ਼ਲ ਅਮੀਰਾਂ ਦੇ ਗ਼ੈਰ-ਜ਼ਿੰਮੇਵਾਰਾਨਾ ਵਿਹਾਰ ਦੀ ਵੀ ਨਿਖੇਧੀ ਕਰਦਾ

---

3. Charles Rieu, *op.cit.,* p. 277.
4. *Ibid.*

ਹੈ। ਮੁਗ਼ਲ ਹਾਕਮ ਸ਼੍ਰੇਣੀ ਵਿਚ ਵੱਡੇ-ਵੱਡੇ ਮਨਸਬ ਤੇ ਪਦਵੀਆਂ ਪ੍ਰਾਪਤ ਕਰਨ ਦੀ ਹੋੜ, ਛੜ ਯੰਤਰਾਂ ਤੇ ਸਾਜ਼ਿਸ਼ਾਂ ਕਾਰਨ ਰਾਜ ਦਰਬਾਰ ਵਿਚ ਪੈਦਾ ਹੋਏ ਅਣਸੁਖਾਵੇਂ ਮਾਹੌਲ ਤੋਂ ਉਹ ਕਾਫ਼ੀ ਨਿਰਾਸ ਸੀ। ਸ਼ਾਇਦ ਏਸੇ ਕਾਰਨ ਉਹ ਮੁਗ਼ਲ ਹਾਕਮ ਸ਼੍ਰੇਣੀ ਨੂੰ ਕਲ-ਮੂੰਹੀ, ਖ਼ੁਸ਼ਾਮਦੀ, ਊਤ ਆਦਿ ਕਹਿ ਕੇ ਕੋਸਦਾ ਹੈ। ਮੁਹੰਮਦ ਕਾਸਿਮ ਔਰੰਗਾਬਾਦੀ ਲਿਖਦਾ ਹੈ ਕਿ ਉੱਤਰੀ-ਭਾਰਤ ਵਿਚ ਮੁਗ਼ਲ ਸਾਮਰਾਜ ਦੀ ਸ਼ਕਤੀ ਕ਼ਮਜ਼ੋਰ ਹੋ ਜਾਣ ਨਾਲ ਮੁਗ਼ਲਾਂ ਦੀ ਹੀ ਨਹੀਂ, ਬਲਕਿ ਦੇਸ ਦੀ ਆਰਥਿਕ ਦਸ਼ਾ ਉੱਤੇ ਬੜਾ ਮਾੜਾ ਪ੍ਰਭਾਵ ਪਿਆ। ਫਲਸਰੂਪ ਸ਼ਾਹੂਕਾਰਾਂ ਤੇ ਸੂਦ-ਖ਼ੋਰ ਜਮਾਤ ਦੀ ਧਨ-ਦੌਲਤ ਵਿਚ ਬੇ-ਸ਼ੁਮਾਰ ਵਾਧਾ ਹੋਇਆ।[5] *ਅਹਵਾਲ-ਉਲ-ਖ਼ਵਾਕੀਨ* ਮੁਗ਼ਲ ਸਾਮਰਾਜ ਦੇ ਪਤਨ ਦਾ ਆਰੰਭ ਤੇ ਇਸ ਵਿਚ ਮੁਗ਼ਲ ਹਾਕਮ ਸ਼੍ਰੇਣੀ ਦੇ ਵੱਖੋ-ਵੱਖਰੇ ਧੜਿਆਂ ਦੇ ਯੋਗਦਾਨ ਬਾਰੇ ਸਮਕਾਲੀ ਗਵਾਹੀ ਪ੍ਰਦਾਨ ਕਰਨ ਵਾਲੀ ਮਹੱਤਵਪੂਰਣ ਦਸਤਾਵੇਜ਼ ਹੈ। ਭਾਵੇਂ ਇਸ ਦਾ ਲੇਖਕ ਮੁਹੰਮਦ ਕਾਸਿਮ ਔਰੰਗਾਬਾਦੀ ਉਸ ਸਮੇਂ ਦੀਆਂ ਘਟਨਾਵਾਂ ਦਾ ਚਸ਼ਮਦੀਦ ਗਵਾਹ ਤੇ ਖ਼ੁਦ ਇਕ ਪਾਤਰ ਵੀ ਸੀ, ਪਰ ਉਸ ਨੇ ਵਰਣਿਤ ਘਟਨਾਵਾਂ ਦੀਆਂ ਤਾਰੀਖ਼ਾਂ ਉਧਰਿਤ ਕਰਨ ਤੋਂ ਬੜੀ ਸੰਕੋਚ ਵਰਤੀ ਹੈ।

ਜਿਵੇਂ ਕਿ ਜ਼ਿਕਰ ਕੀਤਾ ਹੈ *ਅਹਵਾਲ-ਉਲ-ਖ਼ਵਾਕੀਨ* ਦਾ ਪਹਿਲਾ ਹਿੱਸਾ ਜੋ ਮੁਹੰਮਦ ਕਾਸਿਮ ਔਰੰਗਾਬਾਦੀ ਨੇ 16 ਜਨਵਰੀ 1735 ਈ. ਨੂੰ ਕਲਮਬੰਦ ਕੀਤਾ ਸੀ, ਬਾਦਸ਼ਾਹ ਬਹਾਦਰ ਸ਼ਾਹ ਤੇ ਫ਼ਰੁਖ਼ਸੀਅਰ ਦੇ ਰਾਜ-ਕਾਲ ਨਾਲ ਸੰਬੰਧਿਤ ਹੈ। ਉਕਤ ਹਿੱਸੇ ਵਿਚ ਬਾਬਾ ਬੰਦਾ ਸਿੰਘ ਬਹਾਦੁਰ ਦੇ ਮੁਗ਼ਲਾਂ ਨਾਲ ਸੰਘਰਸ਼ ਬਾਰੇ ਵੀ ਉਲੇਖ ਹੈ। ਇਸ ਦੇ ਅਧਿਐਨ ਤੋਂ ਮਾਲੂਮ ਹੁੰਦਾ ਹੈ ਜਿਵੇਂ ਇਸ ਦਾ ਲੇਖਕ ਲੋਹਗੜ੍ਹ ਦੀ ਪਹਿਲੀ ਲੜਾਈ (ਨਵੰਬਰ 1710 ਈ.) ਅਤੇ ਅਬਦੁਸ ਸਮਦ ਖ਼ਾਨ ਦੀ ਅਗਵਾਈ ਹੇਠ ਬਾਬਾ ਬੰਦਾ ਸਿੰਘ ਬਹਾਦੁਰ ਵਿਰੁੱਧ ਚਾੜ੍ਹੀ ਗਈ ਮੁਹਿੰਮ (ਮਈ-ਜੂਨ 1713 ਈ.) ਦੇ ਵਿਚ ਖ਼ੁਦ ਸ਼ਰੀਕ ਸੀ। ਉਸ ਨੇ ਸਿੱਖਾਂ ਦੇ ਵਿਲੱਖਣ ਸਰੂਪ ਤੇ ਰਸਮਾਂ ਬਾਰੇ ਤਾਂ ਭਾਵੇਂ ਬੜਾ ਸੰਖੇਪ ਵੇਰਵਾ ਦਿੱਤਾ ਹੈ ਪਰ ਲੋਹਗੜ੍ਹ ਉਪਰ ਮੁਗ਼ਲ ਸੈਨਾ ਦਾ ਪਹਿਲਾ ਤੇ ਦੂਜਾ ਹਮਲਾ, ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲਿਜਾਣ, ਗ੍ਰਿਫ਼ਤਾਰ ਸਿੱਖਾਂ ਵਿਚ ਚੜ੍ਹਦੀ ਕਲਾ ਦਾ ਜਜ਼ਬਾ ਤੇ ਸ਼ਹੀਦੀ ਦਾ ਚਾਉ, ਇਸਲਾਮ ਨੂੰ ਸਵੀਕਾਰ ਕਰਨ ਤੋਂ ਇਨਕਾਰ ਅਤੇ ਬਾਬਾ ਬੰਦਾ ਸਿੰਘ ਬਹਾਦੁਰ ਦੇ ਸਿਦਕ ਤੇ ਅਡੋਲਤਾ ਨੂੰ ਬੜੇ ਵਿਸਥਾਰ ਤੇ ਦਿਲ-ਖਿੱਚਵੇਂ ਢੰਗ ਨਾਲ ਬਿਆਨ ਕੀਤਾ ਹੈ।

5. E. Sreedharan, *op.cit.*, p. 378.

# *ਅਹਵਾਲ-ਉਲ-ਖ਼ਵਾਕੀਨ* ਦੀ ਗਵਾਹੀ

ਮੁਹੰਮਦ ਕਾਸਿਮ ਔਰੰਗਾਬਾਦੀ ਨੇ ਆਪਣੀ ਕਿਤਾਬ *ਅਹਵਾਲ-ਉਲ-ਖ਼ਵਾਕੀਨ* ਵਿਚ ਸਿੱਖ ਧਰਮ ਦੇ ਉਦੈ ਤੇ ਵਿਕਾਸ ਭਾਵ ਗੁਰ-ਇਤਿਹਾਸ ਬਾਰੇ ਜਾਣਕਾਰੀ ਦੇਣ ਦੀ ਕੋਈ ਖੇਚਲ ਨਹੀਂ ਕੀਤੀ। ਨਾ ਹੀ ਉਸ ਨੇ ਮਈ-ਜੂਨ 1710 ਈ. ਤੋਂ ਪੂਰਵ ਪੰਜਾਬ ਵਿਚ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਮੁਗ਼ਲਾਂ ਵਿਰੁੱਧ ਸਿੱਖ ਸੰਘਰਸ਼ ਦੀਆਂ ਘਟਨਾਵਾਂ ਬਾਰੇ ਕੋਈ ਟਿੱਪਣੀ ਕੀਤੀ ਹੈ। ਉਹ ਸਿੱਖਾਂ ਬਾਰੇ ਆਪਣਾ ਕਥਨ ਸਿੱਖਾਂ ਦੀ ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਉਪਰ ਫ਼ਤਹਿ (12 ਮਈ 1710 ਈ.) ਤੇ ਸਰਹਿੰਦ ਉਪਰ ਕਬਜ਼ੇ ਦੀ ਰਿਪੋਟ ਬਾਦਸ਼ਾਹ ਬਹਾਦਰ ਸ਼ਾਹ ਪਾਸ ਅਜਮੇਰ ਦੇ ਲਾਗੇ ਕਿਸੇ ਸਥਾਨ 'ਤੇ ਪ੍ਰਾਪਤ ਹੋਣ ਨਾਲ ਅਰੰਭ ਕਰਦਾ ਹੈ। *ਅਖ਼ਬਾਰਾਤਿ-ਦਰਬਾਰਿ-ਮੁਅੱਲਾ* ਦੀ ਗਵਾਹੀ ਅਨੁਸਾਰ ਬਾਦਸ਼ਾਹ ਨੂੰ ਸਿੱਖਾਂ ਦੇ ਹੱਥੋਂ ਵਜ਼ੀਰ ਖ਼ਾਨ ਦੀ ਮੌਤ ਦੀ ਖ਼ਬਰ ਅਜਮੇਰ ਦੇ ਲਾਗੇ 20 ਮਈ 1710 ਈ. ਨੂੰ ਪ੍ਰਾਪਤ ਹੋਈ ਸੀ। ਇਨ੍ਹਾਂ ਹੀ ਦਿਨਾਂ ਵਿਚ ਪੰਜਾਬ ਦੇ ਕੱਟੜ ਸੁੰਨੀ ਮੌਲਾਣਿਆਂ ਤੇ ਪੀਰਜ਼ਾਦਿਆਂ ਨੇ 11-12 ਜੂਨ 1710 ਈ. ਨੂੰ ਅਜਮੇਰ ਪੁੱਜ ਕੇ ਬਾਦਸ਼ਾਹ ਪਾਸ ਫ਼ਰਿਆਦ ਕੀਤੀ ਸੀ ਕਿ ਪੰਜਾਬ ਵਿਚ ਸਿੱਖਾਂ ਨੇ ਮੁਸਲਮਾਨਾਂ ਦਾ ਵਿਆਪਕ ਪੱਧਰ 'ਤੇ ਕਤਲੇ-ਆਮ ਕਰਕੇ ਦੀਨ (ਇਸਲਾਮ) ਨੂੰ ਗੰਭੀਰ ਖ਼ਤਰੇ ਵਿਚ ਪਾ ਦਿੱਤਾ ਹੈ। ਨਿਰਸੰਦੇਹ ਉਨ੍ਹਾਂ ਨੇ ਦੀਨ ਦਾ ਵਾਸਤਾ ਪਾ ਕੇ ਬਾਦਸ਼ਾਹ ਨੂੰ ਤੁਰੰਤ ਸਿੱਖਾਂ ਵਿਰੁੱਧ ਜਿਹਾਦ ਛੇੜਨ ਦੀ ਅਪੀਲ ਕੀਤੀ ਹੋਵੇਗੀ। ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਮੁਗ਼ਲਾਂ ਵਿਰੁੱਧ ਚੱਲ ਰਹੇ ਸਿੱਖ ਸੰਘਰਸ਼ ਬਾਰੇ ਬਾਦਸ਼ਾਹ ਪਾਸ ਜੋ ਖ਼ਬਰਾਂ ਤੇ ਸ਼ਿਕਾਇਤਾਂ ਪੁੱਜੀਆਂ ਸਨ, ਉਨ੍ਹਾਂ ਦੀ ਵਿਸਥਾਰ ਵਿਚ ਜਾਣਕਾਰੀ ਸਿਵਾਇ *ਅਖ਼ਬਾਰਾਤਿ-ਦਰਬਾਰਿ-ਮੁਅੱਲਾ* ਦੀ ਇਕ ਰਿਪੋਟ ਅਤੇ ਮੁਹੰਮਦ ਕਾਸਿਮ ਔਰੰਗਾਬਾਦੀ ਦੀ ਲਿਖਤ ਦੇ ਕਿਸੇ ਹੋਰ ਸਮਕਾਲੀ ਫ਼ਾਰਸੀ ਇਤਿਹਾਸਕਾਰ ਨੇ ਕਲਮਬੰਦ ਨਹੀਂ ਕੀਤੀ। ਮੁਹੰਮਦ ਕਾਸਿਮ ਔਰੰਗਾਬਾਦੀ ਨੇ ਉਕਤ ਸੰਬੰਧੀ ਜੋ ਵਿਵਰਣ ਦਰਜ ਕੀਤਾ ਹੈ, ਉਹ ਇਤਿਹਾਸਕ ਦ੍ਰਿਸ਼ਟੀ ਤੋਂ ਬੜਾ ਹੀ ਮੁੱਲਵਾਨ ਤੇ ਮਹੱਤਵਪੂਰਣ ਹੈ। ਉਸ ਦੀ ਲਿਖਤ ਵਿੱਚੋਂ, ਜੋ ਤੱਥ ਉੱਭਰ ਕੇ ਸਾਹਮਣੇ ਆਉਂਦੇ ਹਨ, ਉਹ ਇਸ ਪ੍ਰਕਾਰ ਹਨ :

1. ਸਰਹਿੰਦ ਦਾ ਫ਼ੌਜਦਾਰ, ਵਜ਼ੀਰ ਖ਼ਾਨ ਸਿੱਖਾਂ ਦਾ ਮੁਕਾਬਲਾ ਕਰਦਾ ਹੋਇਆ ਜੰਗ ਵਿਚ ਮਾਰਿਆ ਗਿਆ ਹੈ।
2. ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਸਿੱਖਾਂ ਨੇ ਸਰਹਿੰਦ ਉਪਰ ਕਬਜ਼ਾ ਕਰ ਕੇ ਪਾਣੀਪਤ ਤਕ ਦਾ ਇਲਾਕਾ ਆਪਣੇ ਅਧੀਨ ਕਰ ਕੇ ਆਪਣੇ ਥਾਣੇਦਾਰ ਨਿਯੁਕਤ ਕਰ ਦਿੱਤੇ ਹਨ।
3. ਅਫ਼ਵਾਹਾਂ ਇਹ ਵੀ ਹਨ ਕਿ ਉਹ ਰਾਜਧਾਨੀ ਦਿੱਲੀ ਉਪਰ ਕਬਜ਼ਾ ਕਰਨ ਦਾ ਇਰਾਦਾ ਰੱਖਦੇ ਹਨ।
4. ਉਨ੍ਹਾਂ ਦੇ ਥਾਣਿਆਂ ਵਿਚ ਬਿਠਾਏ ਘੋੜ-ਸਵਾਰ ਸੈਨਿਕਾਂ ਦੀ ਗਿਣਤੀ ਹਜ਼ਾਰਾਂ ਵਿਚ ਹੈ।
5. ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਇਕੱਠੀ ਹੋਈ ਸਿੱਖ ਸੈਨਾ ਦੀ ਗਿਣਤੀ ਕੋਈ ਇਕ ਲੱਖ ਦੇ ਕਰੀਬ ਹੈ ਤੇ ਇਸ ਵਿਚ ਦਿਨੋ-ਦਿਨ ਵਾਧਾ ਹੋ ਰਿਹਾ ਹੈ।
6. ਦਿੱਲੀ ਦੇ ਸੂਬੇਦਾਰ (ਆਸਫ਼-ਦੌਲਾ, ਅਸਦ ਖ਼ਾਨ) ਤੇ ਸਰਹਿੰਦ ਦੇ ਕਿਸੇ ਹੋਰ ਮੁਗ਼ਲ ਅਧਿਕਾਰੀ ਵਿਚ ਬਾਬਾ ਬੰਦਾ ਬਹਾਦੁਰ ਦਾ ਮੁਕਾਬਲਾ ਕਰਨ ਦੀ ਸ਼ਕਤੀ ਤੇ ਹਿੰਮਤ ਨਹੀਂ।
7. ਬਾਬਾ ਬੰਦਾ ਸਿੰਘ ਬਹਾਦੁਰ ਨੇ ਲੁੱਟ-ਮਾਰ ਕਰ ਕੇ ਬੇਸ਼ੁਮਾਰ ਨਕਦੀ ਤੇ ਧਨ-ਦੌਲਤ ਇਕੱਠੀ ਕਰ ਲਈ ਹੈ ਤੇ ਪਹਾੜੀ ਇਲਾਕੇ ਵਿਚ ਲੋਹਗੜ੍ਹ ਦੇ ਸਥਾਨ 'ਤੇ ਕਿਲ੍ਹਾ ਵੀ ਬਣਵਾ ਲਿਆ ਹੈ।
8. ਸਿੱਖਾਂ ਨੇ ਪੰਜਾਬ ਵਿਚ ਮੁਸਲਮਾਨ ਕੌਮ ਦਾ ਬੇਹੱਦ ਜਾਨੀ ਨੁਕਸਾਨ ਕੀਤਾ ਹੈ। ਇਥੋਂ ਤਕ ਕਿ ਕੋਈ ਸਰਦਾ-ਪੁੱਜਦਾ ਮੁਸਲਮਾਨ ਪੰਜਾਬ ਵਿਚ ਬਾਕੀ ਨਹੀਂ ਰਿਹਾ। ਜ਼ਿਆਦਾ ਵੇਰਵਾ ਲਿਖਣਾ ਇਸਲਾਮ ਦੀ ਹੇਠੀ ਤੇ ਬਦਨਾਮੀ ਦਾ ਬਾਇਸ ਹੈ।
9. ਜੇਕਰ ਬੰਦਾ ਸਿੰਘ ਬਹਾਦੁਰ ਰਾਜਧਾਨੀ ਦਿੱਲੀ ਉੱਪਰ ਕਬਜ਼ਾ ਕਰਨ ਦੇ ਇਰਾਦੇ ਨਾਲ ਚੜ੍ਹਾਈ ਕਰ ਦੇਵੇ ਤਾਂ ਸਿਰਫ਼ ਰੱਬ ਹੀ ਬਚਾ ਸਕਦਾ ਹੈ।

ਉਕਤ ਰਿਪੋਟ ਅਨੁਸਾਰ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਪੰਜਾਬ ਵਿਚ ਸਿੱਖਾਂ ਦਾ ਮੁਗ਼ਲਾਂ ਵਿਰੁੱਧ ਸੰਘਰਸ਼, ਸਰਹਿੰਦ ਉਪਰ ਫ਼ਤਹਿ, ਕਬਜ਼ਾ ਤੇ ਸਰਹਿੰਦ ਤੋਂ ਪਾਣੀਪਤ ਤਕ ਦੇ ਇਲਾਕੇ ਵਿੱਚੋਂ ਮੁਗ਼ਲ ਹਕੂਮਤ ਦਾ ਸਫ਼ਾਇਆ, ਸਿੱਖਾਂ ਦੀ ਸੈਨਿਕ ਸ਼ਕਤੀ ਤੇ ਲੋਹਗੜ੍ਹ ਦੀ ਕਿਲ੍ਹਾਬੰਦੀ, ਦਿੱਲੀ ਦੇ ਸੂਬੇਦਾਰ ਤੇ ਸਰਹਿੰਦ ਦੇ ਮੁਗ਼ਲ ਅਹਿਲਕਾਰਾਂ ਉੱਤੇ ਛਾਈ ਸਿੱਖਾਂ ਦੀ ਦਹਿਸ਼ਤ, ਰਾਜਧਾਨੀ ਦਿੱਲੀ ਨੂੰ ਸਿੱਖਾਂ ਤੋਂ ਖ਼ਤਰੇ ਦੀ ਚਿੰਤਾ ਆਦਿ ਨੂੰ ਬੜੀ ਸ਼ਿੱਦਤ ਤੇ ਗੰਭੀਰਤਾ

ਸਹਿਤ ਵਿਅਕਤ ਕੀਤ ਕੇ ਬਾਦਸ਼ਾਹ ਦੀ ਸਿੱਖਾਂ ਵਿਰੁੱਧ ਛੇਤੀ ਚੜ੍ਹਾਈ ਭਾਵ ਜਿਹਾਦ ਦੀ ਭੂਮਿਕਾ ਬੰਨ੍ਹਣ ਤੋਂ ਇਲਾਵਾ ਇਸ ਦੀ ਉਚਿਤਤਾ ਨੂੰ ਜਾਇਜ਼ ਠਹਿਰਾਇਆ ਹੈ।

## ਮਹਾਬਤ ਖ਼ਾਨ ਦੀ ਅਗਵਾਈ ਹੇਠ ਮੁਗ਼ਲਾਂ ਦੀ ਹਰਾਵਲ ਮੁਹਿੰਮ ਦੀ ਨਾਕਾਮੀ :

ਮੁਹੰਮਦ ਕਾਸਿਮ ਔਰੰਗਾਬਾਦੀ ਲਿਖਦਾ ਹੈ ਕਿ ਉਪਰੋਕਤ ਖ਼ਬਰ ਸੁਣ ਕੇ ਬਾਦਸ਼ਾਹ ਬਹਾਦਰ ਸ਼ਾਹ ਹੈਰਾਨ ਹੋ ਗਿਆ ਤੇ ਫ਼ਰਮਾਇਆ ਕਿ "ਬੜੀ ਅਨੋਖੀ ਕਹਾਣੀ ਵਾਪਰੀ ਹੈ।" ਬਾਦਸ਼ਾਹ ਦੀਆਂ ਨਜ਼ਰਾਂ ਵਿਚ ਜੇਕਰ ਕੋਈ ਉੱਚੀ ਸ਼ਾਨੋ-ਸ਼ੌਕਤ ਵਾਲਾ ਹਾਕਮ ਬਗ਼ਾਵਤ ਕਰੇ ਤਾਂ ਸਮਝ ਆਉਂਦੀ ਹੈ ਪਰ ਸ਼ਾਹੀ ਰੋਹਬ-ਦਾਬ ਦੇ ਬਾਵਜੂਦ ਬੰਦਾ ਸਿੰਘ ਬਹਾਦੁਰ ਵਰਗੇ "ਕੰਗਾਲ ਵਿਅਕਤੀ" ਨੇ ਵਿਦਰੋਹ ਖੜਾ ਕਰ ਦਿੱਤਾ ਹੈ ਤੇ ਆਪਣੇ ਵਰਗੇ ਲੋਕਾਂ ਦਾ ਆਗੂ ਬਣ ਗਿਆ ਹੈ ਜਿਹੜੇ ਉਸ ਉੱਤੇ ਮਰਨ-ਮਿਟਣ ਲਈ ਤਿਆਰ ਹਨ, ਇਸ ਦਾ ਜ਼ਰੂਰ ਕੋਈ ਕਾਰਨ ਹੈ। ਬਾਦਸ਼ਾਹ ਨੇ ਪੰਜਾਬ ਵਿਚ ਪੈਦਾ ਹੋਏ ਰਾਜਨੀਤਿਕ ਸੰਕਟ ਦੀ ਗੰਭੀਰਤਾ ਨੂੰ ਅਨੁਭਵ ਕਰਦਿਆਂ ਜੁਲਾਈ-ਅਗਸਤ 1710 ਈ. ਵਿਚ ਫ਼ੀਰੋਜ਼ ਖ਼ਾਨ ਮੇਵਾਤੀ ਵਰਗੇ ਹੋਰ ਕਈ ਮੁਗ਼ਲ ਸਰਦਾਰਾਂ ਨੂੰ ਸਿੱਖਾਂ ਵਿਰੁੱਧ ਤੁਰੰਤ ਚੜ੍ਹਾਈ ਕਰ ਦੇਣ ਦੇ ਹੁਕਮ ਦੇ ਦਿੱਤੇ ਸਨ ਪਰ ਔਰੰਗਾਬਾਦੀ ਇਨ੍ਹਾਂ ਕਾਰਵਾਈਆਂ ਬਾਰੇ ਕੋਈ ਸੂਚਨਾ ਨਹੀਂ ਦਿੰਦਾ। *ਅਖ਼ਬਾਰਾਤਿ-ਦਰਬਾਰਿ-ਮੁਅੱਲਾ* ਦੀ ਸੂਚਨਾ ਅਨੁਸਾਰ ਬਾਦਸ਼ਾਹ ਨੇ ਖ਼ਾਨ-ਖ਼ਾਨਾਂ ਮੁਨਾਇਮ ਖ਼ਾਂ ਦੇ ਪੁੱਤਰ ਮਹਾਬਤ ਖ਼ਾਨ ਨੂੰ 29 ਸਤੰਬਰ 1710 ਈ. ਨੂੰ ਜਰਨੈਲੀ ਸੜਕ ਉੱਤੇ ਕਰਨਾਲ, ਥਾਨੇਸਰ ਆਦਿ ਥਾਵਾਂ ਉੱਤੇ ਥਾਣੇ ਪਾਈ ਬੈਠੇ ਸਿੱਖਾਂ ਨੂੰ ਬਾਹਰ ਕੱਢ ਦੇਣ ਦੀ ਮੁਹਿੰਮ ਸੌਂਪੀ ਸੀ ਪਰ ਉਹ ਇਸ ਵਿਚ ਕੋਈ ਨੁਮਾਇਆ ਕਾਰਵਾਈ ਨਹੀਂ ਸੀ ਦਿਖਾ ਸਕਿਆ। ਸਿੱਖਾਂ ਦੁਆਰਾ ਮੁਗ਼ਲ ਸੈਨਾ ਨੂੰ ਦਿੱਤੀ ਸਖ਼ਤ ਟੱਕਰ ਕਾਰਨ ਮਹਾਬਤ ਖ਼ਾਂ ਨੂੰ ਜੋ ਵਿਫਲਤਾ ਹੋਈ ਸੀ, ਉਸ ਦਾ ਨੋਟਿਸ ਮੁਹੰਮਦ ਕਾਸਿਮ ਔਰੰਗਾਬਾਦੀ ਨੇ ਵੀ ਲਿਆ ਹੈ। ਉਹ ਲਿਖਦਾ ਹੈ ਕਿ "ਖ਼ਾਨਖ਼ਾਨਾਂ (ਮੁਨਾਇਮ ਖ਼ਾਂ) ਦੇ ਸਭ ਤੋਂ ਵੱਡੇ ਪੁੱਤਰ ਮਹਾਬਤ ਖ਼ਾਂ ਨੂੰ ਹੁਕਮ ਹੋਇਆ ਕਿ ਉਹ ਹਕੂਮਤ ਦਾ ਭਰੋਸੇਯੋਗ ਵਿਅਕਤੀ ਹੈ, ਉਹ ਪੂਰੀ ਤੇਜ਼ੀ ਨਾਲ ਜਾ ਕੇ ਉਸ ਕਾਲੇ ਮੂੰਹ ਵਾਲੇ (ਬੰਦਾ ਸਿੰਘ) ਦਾ ਰਾਹ ਰੋਕੇ ਅਤੇ ਅਸੀਂ ਭੀ ਛੇਤੀ ਹੀ ਅੱਡੀਆਂ ਵੱਢਦੇ ਪੁੱਜ ਰਹੇ ਹਾਂ। ਸੋ ਹੁਕਮ ਅਨੁਸਾਰ ਉਪਰੋਕਤ ਖ਼ਾਨ ਫ਼ਤਹਿਮੰਦ ਫ਼ੌਜਾਂ ਸਮੇਤ ਪੂਰੀ ਤੇਜ਼ੀ ਨਾਲ ਪਾਣੀਪਤ ਤਕ ਪੁੱਜ ਗਿਆ ਪਰੰਤੂ ਉਸ ਬਦਕਿਸਮਤ (ਬੰਦਾ ਸਿੰਘ) ਦੇ ਨਾਸਰਦਾਰਾਂ ਦੇ ਮੁਕਾਬਲੇ ਦੀ ਝਾਲ ਨਾ ਝੱਲਦਾ

ਹੋਇਆ ਕੇਕੜੇ ਵਾਂਗ ਮੂੰਹ ਭਵਾ ਗਿਆ। ਗੁਰੂ (ਬੰਦਾ ਸਿੰਘ) ਦੇ ਥਾਣੇ ਥਾਂ ਪਰ ਥਾਂ ਕਾਇਮ ਰਹੇ। ਜੇ ਕੋਈ ਹੋਰ ਸਰਦਾਰ ਉਸ ਦੀ ਥਾਂ ਤਜਵੀਜ਼ ਕੀਤਾ ਗਿਆ ਹੁੰਦਾ, ਪੱਕਾ ਯਕੀਨ ਸੀ ਕਿ ਉਹ ਪਹਿਲੇ ਦਿਨ ਹੀ ਉਸ ਬਦਬਖ਼ਤ (ਬੰਦਾ ਸਿੰਘ) ਦੇ ਥਾਣਿਆਂ ਨੂੰ ਪੁੱਟ ਸੁੱਟਦਾ।"

ਮਹਾਬਤ ਖ਼ਾਂ ਦੀ ਨਾਕਾਮੀ ਉਪਰ ਵਿਅੰਗ ਕੱਸਦਾ ਹੋਇਆ ਔਰੰਗਾਬਾਦੀ ਲਿਖਦਾ ਹੈ ਕਿ "ਸ਼ਾਇਦ ਪਾਣੀਪਤ ਦਾ ਪਾਣੀ ਉਸ (ਮਹਾਬਤ ਖ਼ਾਂ) ਉਪਰ ਅਸਰ ਕਰ ਗਿਆ, ਨਹੀਂ ਤਾਂ ਕੀ ਤਾਕਤ ਸੀ ਕਿ ਉਹ ਕੁਨਸਲੇ (ਸਿੱਖ) ਆਏ ਦਿਨ ਤੇਜ਼ ਪ੍ਰਤਾਪ ਵਧਣ ਵਾਲੇ ਫ਼ੌਜੀ ਬਹਾਦਰਾਂ ਦੀ ਝਪਟ ਦਾ ਮੁਕਾਬਲਾ ਕਰ ਸਕਦੇ। ਭਾਵੇਂ ਹਿੰਦੂਆਂ ਦੇ ਤਲਵਾਰ ਵਾਹੁਣ ਵਾਲੇ ਦੋ ਦਸਤੇ ਹੋਣ, ਉਹ ਇਸਲਾਮੀ ਗਰੋਹ ਦੇ ਮੁਕਾਬਲੇ 'ਚ ਚੂਹੇ ਵਾਲੀ ਦਾਨਾਈ ਰੱਖਦੇ ਹਨ।"

## ਬਾਦਸ਼ਾਹ ਦਾ ਸਢੌਰੇ ਵੱਲ ਕੂਚ ਅਤੇ ਸ਼ਾਹੀ ਸੈਨਾ ਦਾ ਲੋਹਗੜ੍ਹ ਉਪਰ ਧਾਵਾ :

ਮੁਹੰਮਦ ਕਾਸਿਮ ਔਰੰਗਾਬਾਦੀ ਅਨੁਸਾਰ ਬਾਦਸ਼ਾਹ ਅਜਮੇਰ ਤੋਂ ਕੂਚ ਕਰ ਕੇ ਰਾਜਧਾਨੀ ਦਿੱਲੀ ਨੂੰ ਇਕ ਪਾਸੇ ਛੱਡਦਾ ਹੋਇਆ ਥਨੇਸਰ ਪਹੁੰਚ ਗਿਆ। ਥਾਨੇਸਰ ਤੋਂ ਬਾਦਸ਼ਾਹ ਨੇ ਸਢੌਰੇ ਆ ਡੇਰਾ ਲਾਇਆ। *ਅਖ਼ਬਾਰਾਤਿ-ਦਰਬਾਰਿ-ਮੁਅੱਲਾ* ਦੇ ਅਨੁਸਾਰ ਬਾਦਸ਼ਾਹ 24 ਨਵੰਬਰ 1710 ਈ. ਨੂੰ ਸਢੌਰੇ ਪਹੁੰਚਿਆ ਸੀ। ਔਰੰਗਾਬਾਦੀ ਦੇ ਦੱਸਣ ਅਨੁਸਾਰ ਬਾਦਸ਼ਾਹ ਦੇ ਆ ਜਾਣ ਨਾਲ ਪੰਜਾਬ ਦੇ ਬਹੁਤ ਸਾਰੇ ਇਲਾਕੇ ਉੱਤੇ ਨਵੇਂ ਸਿਰੇ ਤੋਂ ਮੁਗ਼ਲਾਂ ਦਾ ਕਬਜ਼ਾ ਹੋ ਗਿਆ ਤੇ ਸਿੱਖਾਂ ਨੂੰ ਥਾਂ-ਥਾਂ ਹਾਰ ਹੋਈ। ਇਸ ਸਾਰੀ ਮੁਹਿੰਮ ਵਿਚ ਔਰੰਗਾਬਾਦੀ ਹੋਰ ਕਿਸੇ ਮੁਗ਼ਲ ਸਰਦਾਰ ਦਾ ਯੋਗਦਾਨ ਚਿਤਾਰਨ ਦੀ ਬਜਾਇ ਸਿਰਫ਼ ਰੁਸਤਮ ਦਿਲ ਖ਼ਾਂ ਦੁਆਰਾ ਦਿਖਾਈ ਬਹਾਦਰੀ ਦੀ ਦਾਦ ਦਿੰਦਾ ਹੈ। ਉਹ ਲਿਖਦਾ ਹੈ ਕਿ ਸਢੌਰੇ ਤੋਂ ਲੋਹਗੜ੍ਹ ਦਾ ਕਿਲ੍ਹਾ, ਜਿਸ ਵਿਚ ਬੰਦਾ ਸਿੰਘ ਬਹਾਦੁਰ ਨੇ ਪਨਾਹ ਲਈ ਹੋਈ ਸੀ, ਸ਼ਾਹੀ ਲਸ਼ਕਰ ਤੋਂ ਬਾਰ੍ਹਾਂ ਕੋਹ ਦੀ ਵਿੱਥ ਉੱਤੇ ਸੀ।

ਮੁਹੰਮਦ ਕਾਸਿਮ ਔਰੰਗਾਬਾਦੀ ਮੁਗ਼ਲ ਸੈਨਾ ਦੇ ਲੋਹਗੜ੍ਹ ਉਪਰ ਕੀਤੇ ਗਏ ਹਮਲੇ ਦਾ ਵੀ ਨਕਸ਼ਾ ਖਿੱਚਦਾ ਹੈ। ਉਹ ਇਸ ਵਿਚ ਸ਼ਹਿਜ਼ਾਦਾ ਰਫ਼ੀਅਉਸ਼ਾਨ ਤੇ ਖ਼ਾਨਖ਼ਾਨਾਂ ਮੁਨਾਇਮ ਖ਼ਾਂ ਦੀ ਭੂਮਿਕਾ ਨੂੰ ਵਿਸ਼ੇਸ਼ ਤੌਰ 'ਤੇ ਉਜਾਗਰ ਕਰਦਾ ਹੈ ਪਰ ਹੋਰ ਕਿਸੇ ਮੁਗ਼ਲ ਸਰਦਾਰ ਦਾ ਨਾਮ ਤੱਕ ਨਹੀਂ ਲੈਂਦਾ। ਉਹ ਲਿਖਦਾ ਹੈ ਕਿ ਉਕਤ ਦੋਨਾਂ ਦੀ ਅਗਵਾਈ ਵਿਚ ਸ਼ਾਹੀ ਹੁਕਮ ਅਨੁਸਾਰ ਮੁਗ਼ਲ ਸੈਨਾ ਨੇ ਲੋਹਗੜ੍ਹ ਨੂੰ ਘੇਰਾ ਪਾ ਲਿਆ। ਉਧਰ ਬੰਦਾ ਸਿੰਘ ਬਹਾਦੁਰ ਨੇ ਲੋਹਗੜ੍ਹ ਦੇ

ਚਾਰ-ਚੁਫੇਰੇ ਫ਼ਸੀਲ, ਬੁਰਜ, ਦਰਵਾਜ਼ੇ ਤੇ ਨਾਲ ਲੱਗਦੇ ਟਿਲਿਆਂ ਨੂੰ ਮਜ਼ਬੂਤ ਕਰ ਕੇ ਟਾਕਰਾ ਕਰਨ ਦੀ ਤਿਆਰੀ ਕਰ ਲਈ। ਦੋਹਾਂ ਧਿਰਾਂ ਨੇ ਤੋਪਾਂ ਤੇ ਰਹਿਕਲਿਆਂ ਦੇ ਗੋਲੇ ਵਰਸਾਉਣੇ ਅਰੰਭ ਦਿੱਤੇ। ਸਬੱਬ ਨਾਲ ਸ਼ਹਿਜ਼ਾਦਾ ਰਫ਼ੀਅਉਸ਼ਾਨ ਦੁਆਰਾ ਦਾਗ਼ਿਆ ਇਕ ਰਾਕਟ ਲੋਹਗੜ੍ਹ ਵਿਚ ਸਿੱਖਾਂ ਦੇ ਬਾਰੂਦਖ਼ਾਨੇ ਦੇ ਢੇਰ ਉੱਤੇ ਜਾ ਡਿੱਗਿਆ। ਇਸ ਨਾਲ ਬਾਰੂਦਖ਼ਾਨੇ ਨੂੰ ਅੱਗ ਲੱਗ ਗਈ, ਜਿਸ ਵਿਚ ਬਹੁਤ ਸਾਰੇ ਸਿੱਖ ਵੀ ਮਾਰੇ ਗਏ। ਜਿਹੜੇ ਮੋਰਚੇ ਬਹੁਤ ਸਾਰੀਆਂ ਲੱਕੜਾਂ ਦੇ ਬਣਾਏ ਸਨ, ਉਹ ਸਾਰੇ ਦੇ ਸਾਰੇ ਜਲ ਗਏ। ਅੱਗ ਦੀਆਂ ਲਾਟਾਂ ਦੀ ਤਪਸ਼ ਠੰਡੀ ਹੋਣ ਤੋਂ ਬਾਅਦ ਸ਼ਾਹੀ ਸੈਨਾ ਨੇ ਆਪਣੇ ਮੋਰਚੇ ਕਿਲ੍ਹੇ ਦੇ ਪੈਰਾਂ ਹੇਠ ਜਾ ਜਮਾਏ। ਭਾਵੇਂ ਲੋਹਗੜ੍ਹ ਵਿਚ ਬੰਦਾ ਸਿੰਘ ਬਹਾਦੁਰ ਪਾਸ ਹਜ਼ਾਰ ਕੁ ਸਿੱਖ ਸਨ, ਪਰ ਸ਼ਾਹੀ ਸੈਨਾ ਨੇ ਅਗਲੇ ਹੁਕਮਾਂ ਤਕ ਹਮਲਾ ਮੌਕੂਫ਼ ਰੱਖਿਆ। ਸ਼ਹਿਜ਼ਾਦਾ ਰਫ਼ੀਅਉਸ਼ਾਨ ਤੇ ਮੁਨਾਇਮ ਖ਼ਾਂ ਦੀ ਲੋਹਗੜ੍ਹ ਨੂੰ ਸਰ ਕਰਨ ਦੀ ਨੀਤੀ ਬਾਰੇ ਔਰੰਗਾਬਾਦੀ ਲਿਖਦਾ ਹੈ ਕਿ ਲੋਹਗੜ੍ਹ ਦੀ ਮੋਰਚਾਬੰਦੀ ਨੂੰ ਤੋੜਨਾ ਅਤਿ ਮੁਸ਼ਕਲ ਕਾਰਜ ਸੀ ਤੇ ਸਮਝਿਆ ਜਾਂਦਾ ਸੀ ਕਿ ਇਹ ਮਸਲਾ ਇਕ ਸਾਲ ਤੋਂ ਘੱਟ ਸਮੇਂ ਵਿਚ ਨਿਪਟਣ ਵਾਲਾ ਨਹੀਂ ਸੀ। ਪਰ ਰੱਬ-ਸਬੱਬੀਂ "ਦੀਰਘ ਕਾਲ ਮੁਆਮਲਾ ਇਕ ਛਿਣ ਵਿਚ ਹੀ ਹੱਲ ਹੋ ਗਿਆ।" ਸ਼ਹਿਜ਼ਾਦੇ ਤੇ ਖ਼ਾਨਖ਼ਾਨਾਂ ਦੀ ਇਹੋ ਰਾਇ ਬਣੀ ਕਿ "ਕੀ ਜ਼ਰੂਰੀ ਹੈ ਕਿ ਅਸੀਂ ਕਾਹਲ ਕਰੀਏ ? ਫ਼ੌਜੀ ਭੀ ਬਹੁਤ ਥੱਕ-ਟੁੱਟ ਚੁੱਕੇ ਹਨ, ਇਸ ਲਈ ਅੱਜ ਰੁਕ ਜਾਣਾ ਚਾਹੀਦਾ ਹੈ। ਰੱਬ ਨੇ ਚਾਹਿਆ ਤਾਂ ਅਸੀਂ ਕੱਲ੍ਹ ਨੂੰ ਸੂਰਜ ਚੜ੍ਹਦੇ ਸਾਰ ਇਕ ਛਿਣ ਵਿਚ ਕਬਜ਼ਾ ਕਰ ਲਵਾਂਗੇ। ਜੇ ਅਸੀਂ ਅੱਜ ਹਮਲਾ ਕਰਦੇ ਹਾਂ ਤਾਂ ਸੰਭਵ ਹੈ, ਉਹ (ਬੰਦਾ ਸਿੰਘ) ਹੋਰ ਰਸਤੇ ਰਾਹੀਂ ਫ਼ਰਾਰ ਹੋ ਜਾਵੇ ਤੇ ਮਿਹਨਤ ਬਰਬਾਦ ਚਲੀ ਜਾਵੇ। ਸੋ ਹਕੂਮਤ ਲਈ ਇਹੋ ਜਾਇਜ਼ ਹੈ ਕਿ ਅਜੇ ਉਸ ਦੇ ਫ਼ਰਾਰ ਹੋਣ ਦੇ ਰਾਹ ਨੂੰ ਰੋਕਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਜੇ ਉਹ ਕੁਨਸਲਾ (ਬੰਦਾ ਸਿੰਘ) ਇਥੋਂ ਭੱਜ ਜਾਵੇ ਤਾਂ ਉਸ ਲਈ ਦੋ ਰਸਤੇ ਹਨ। ਪਹਿਲਾ ਬਰਫ਼ੀ (ਨਾਹਨ) ਰਾਜੇ ਦੀ ਸਰਹੱਦ ਵੱਲ ਅਤੇ ਦੂਜਾ ਅਫ਼ਗ਼ਾਨ ਦੀ ਹੱਦ (ਭਾਵ ਕਸ਼ਮੀਰ) ਵੱਲ। ਉਨ੍ਹਾਂ ਵੱਲ ਲਿਖ ਦੇਣਾ ਚਾਹੀਦਾ ਹੈ ਕਿ ਉਹ ਉਸ ਨੂੰ ਆਪਣੀਆਂ ਸਰਹੱਦਾਂ ਵੱਲ ਆਉਣ ਨਾ ਦੇਣ ਅਤੇ ਪਿਛਲੇ ਪਾਸੇ ਬੰਦ ਕਰ ਦੇਣ। ਜਿਸ ਵੇਲੇ ਚਾਰੇ ਪਾਸਿਆਂ ਤੋਂ ਮਜ਼ਬੂਤੀ ਹੋ ਜਾਵੇ ਤਾਂ ਹਮਲਾ ਕਰ ਕੇ ਇਕ ਵਿਅਕਤੀ (ਸਿੱਖ) ਭੀ ਜਿਉਂਦਾ ਨਹੀਂ ਰਹਿਣ ਦਿੱਤਾ ਜਾਣਾ ਚਾਹੀਦਾ ਤਾਂ ਕਿ ਇਸ ਮਗਰੋਂ ਕੋਈ ਕੁਨਸਲਾ ਆਦਮੀ ਅਜਿਹਾ ਕੋਝਾ ਕੰਮ ਕਰਨ ਦਾ ਭਾਗੀ ਨਾ ਬਣੇ। ਅੱਜ ਚੰਗੀ ਸਲਾਹ ਇਹੋ ਹੈ ਕਿ ਇਕ ਵੱਡੇ ਸਰਦਾਰ ਦੀ ਅਗਵਾਈ ਹੇਠ ਮੁਨਾਸਿਬ ਫ਼ੌਜਾਂ ਨੂੰ ਮੋਰਚਾਬੰਦੀ 'ਚ ਛੱਡ ਕੇ

ਰਾਜਧਾਨੀ (ਬਾਦਸ਼ਾਹੀ ਡੇਰਾ) ਨੂੰ ਚਲੇ ਜਾਣਾ ਚਾਹੀਦਾ ਹੈ। ਸ਼ਰਤ ਇਹ ਹੈ ਕਿ ਅਸੀਂ ਕੱਲ੍ਹ ਦੀ ਜ਼ਿੰਦਗੀ ਨੂੰ ਕੱਲ੍ਹ ਵੇਖਾਂਗੇ।"

ਔਰੰਗਾਬਾਦੀ ਲਿਖਦਾ ਹੈ ਕਿ ਸ਼ਾਹਿਜ਼ਾਦਾ ਬਾਦਸ਼ਾਹੀ ਡੇਰੇ ਵਿਚ ਆ ਵੜਿਆ ਤੇ ਮੁਨਾਇਮ ਖ਼ਾਂ ਬਜ਼ੁਰਗ ਤੇ ਸਮਝਦਾਰ ਹੋਣ ਦੇ ਬਾਵਜੂਦ ਧੋਖਾ ਖਾ ਗਿਆ, ਕਿਉਂਕਿ ਅਫ਼ਗਾਨ ਤੇ ਬਰਫ਼ੀ ਰਾਜੇ ਵੱਲ ਹੁਕਮ ਜਾਰੀ ਹੋਣ ਤੋਂ ਪਹਿਲੇ ਬੰਦਾ ਸਿੰਘ ਬਹਾਦੁਰ ਦੋ ਕੁ ਸੌ ਸਿੱਖਾਂ ਨੂੰ ਲੋਹਗੜ੍ਹ ਵਿਚ ਛੱਡ ਕੇ ਅੱਧੀ ਰਾਤੀ ਹੋਣ ਸਾਰ ਕਿਲ੍ਹੇ ਵਿੱਚੋਂ ਫ਼ਰਾਰ ਹੋ ਕੇ ਬਰਫ਼ੀ ਰਾਜੇ ਦੇ ਇਲਾਕੇ ਵਿਚ ਜਾ ਵੜਿਆ। ਸਵੇਰ ਸਾਰ ਜਦੋਂ ਸ਼ਹਿਜ਼ਾਦੇ ਦੇ ਹੁਕਮ ਅਨੁਸਾਰ ਕਿਲ੍ਹੇ ਉਪਰ ਹਮਲਾ ਕੀਤਾ ਗਿਆ ਤਾਂ ਮੁਗ਼ਲ ਸੈਨਿਕ ਝੱਟ ਕਿਲ੍ਹੇ ਵਿਚ ਦਾਖ਼ਲ ਹੋ ਗਏ। "ਉਨ੍ਹਾਂ ਨੇ ਜਿਵੇਂ ਕਿ ਉਸ (ਬੰਦਾ ਸਿੰਘ) ਵੱਲੋਂ ਕੀਤੀ ਮਜ਼ਬੂਤੀ ਬਾਰੇ ਸੁਣਿਆ ਸੀ, ਉਨ੍ਹਾਂ ਨੂੰ ਉਹ ਮਜ਼ਬੂਤੀ ਵਿਖਾਈ ਨਹੀਂ ਦਿੱਤੀ।" ਮੁਹੰਮਦ ਕਾਸਿਮ ਔਰੰਗਾਬਾਦੀ ਦੇ ਕਹਿਣ ਅਨੁਸਾਰ ਜਦੋਂ ਲੋਹਗੜ੍ਹ ਦਾ ਕਿਲ੍ਹਾ ਸ਼ਾਹੀ ਲਸ਼ਕਰ ਦੇ ਕਬਜ਼ੇ ਵਿਚ ਆ ਗਿਆ ਤਾਂ ਹਰੇਕ ਵਿਅਕਤੀ ਦੇ ਹੱਥ ਬੇਸ਼ੁਮਾਰ ਲੁੱਟ ਦਾ ਮਾਲ ਲੱਗਿਆ। ਉਹ ਲਿਖਦਾ ਹੈ ਕਿ ਇਕ ਹਫ਼ਤੇ ਤਕ ਮੁਗ਼ਲ ਸੈਨਿਕ ਪਹਾੜੀ ਇਲਾਕੇ ਵਿਚ ਦਾਖ਼ਲ ਹੋ ਕੇ ਸਿੱਖਾਂ ਨੂੰ ਕਤਲ ਕਰਦੇ ਰਹੇ ਅਤੇ ਬਹੁਤ ਸਾਰਾ ਲੁੱਟ ਦਾ ਮਾਲ ਇਕੱਠਾ ਕਰ ਕੇ ਆਪਣੇ ਨਾਲ ਲੈ ਆਉਂਦੇ ਸਨ। ਲੁੱਟ ਦੇ ਮਾਲ ਵਿਚ ਕੀ ਕੁਝ ਸ਼ਾਮਲ ਸੀ, ਉਸ ਦੀ ਜਾਣਕਾਰੀ ਦਿੰਦਾ ਹੋਇਆ ਮੁਹੰਮਦ ਕਾਸਿਮ ਔਰੰਗਾਬਾਦੀ ਲਿਖਦਾ ਹੈ ਕਿ "ਮਖ਼ਮਲ, ਬਾਨਾਤ, ਕੀਮਖਾਬ, ਖੁਤਨ (ਚੀਨੀ ਤੁਰਕਿਸਤਾਨ) ਤੇ ਲਾਹੌਰ ਦੇ ਇਲਾਕਿਆਂ ਦੇ ਬੁਣੇ ਹੋਏ ਕੱਪੜੇ, ਲਾਚੇ, ਅਕਸਰ ਅਨੋਖੀਆਂ ਵਸਤਾਂ, ਨਗ਼ਦੀ, ਬਾਂਦੀ ਤੇ ਗ਼ੁਲਾਮ ਤੋਂ ਵਾਂਝਾ ਕੋਈ ਘਰ ਨਹੀਂ ਸੀ ਰਿਹਾ। ਸੁਸਤ, ਸਖ਼ੀ, ਅਫ਼ੀਮੀ, ਪੋਸਤੀ, ਬੀਮਾਰ, ਲੂਣ-ਹਰਾਮੀ, ਨਿਤਾਣੇ ਤੇ ਬੁਜ਼ਦਿਲ ਜਾਂ ਧਾਰਮਿਕ ਵਿਅਕਤੀ ਜਿਹੜੇ ਰਣਖੇਤਰ ਵਿਚ ਨਹੀਂ ਗਏ ਸਨ, ਉਹ ਉਪਰੋਕਤ ਚੀਜ਼ਾਂ ਤੋਂ ਵਾਂਝੇ ਰਹਿ ਗਏ ਸਨ।"

ਹੋਰਨਾਂ ਇਤਿਹਾਸਕਾਰਾਂ ਦੀ ਸੂਚਨਾ ਦੇ ਉਲਟ ਮੁਹੰਮਦ ਕਾਸਿਮ ਔਰੰਗਾਬਾਦੀ ਦੱਸਦਾ ਹੈ ਕਿ ਜਦੋਂ ਖ਼ਾਨਖ਼ਾਨਾਂ ਦਾ ਉਕਤ ਕਿਲ੍ਹੇ ਉਪਰ ਫ਼ਤਹਿ ਦਾ ਬਿਨੈ-ਪੱਤਰ ਬਾਦਸ਼ਾਹ ਪਾਸ ਪੁੱਜਿਆ ਤਾਂ ਉਹ ਬਹੁਤ ਪ੍ਰਸੰਨ ਹੋਇਆ। ਸ਼ੁਕਰਾਨੇ ਵਜੋਂ ਸਿਜਦਾ ਕੀਤਾ, ਪਰ ਬੰਦਾ ਸਿੰਘ ਬਹਾਦੁਰ ਦੇ ਬਚ ਕੇ ਨਿਕਲ ਜਾਣ ਦੀ ਖ਼ਬਰ ਸੁਣ ਕੇ ਸੋਚਾਂ ਵਿਚ ਡੁੱਬ ਗਿਆ। ਬਾਦਸ਼ਾਹ ਨੇ ਪੁੱਛਿਆ ਕਿ "ਉਹ ਕਿਹੜੇ ਪਾਸਿਉਂ ਬਾਹਰ ਨਿਕਲ ਗਿਆ ?" ਬਿਨੈ-ਪੱਤਰ ਪਹੁੰਚਾਉਣ ਵਾਲੇ ਕਾਸਿਦ ਨੇ ਬੇਨਤੀ ਕੀਤੀ ਕਿ "ਹਾਲੇ ਪੱਕੀ ਖ਼ਬਰ ਨਹੀਂ ਪੁੱਜੀ ਹੈ।" ਚੁਨਾਂਚਿ ਮੁਹੰਮਦ ਕਾਸਿਮ ਔਰੰਗਾਬਾਦੀ ਖ਼ਾਨਖ਼ਾਨਾਂ ਦੀ ਬੰਦਾ ਸਿੰਘ ਬਹਾਦੁਰ ਨੂੰ ਗ੍ਰਿਫ਼ਤਾਰ

ਕਰਨ ਵਿਚ ਹੋਈ ਉਕਾਈ ਬਾਰੇ ਬਾਦਸ਼ਾਹੀ ਨਾਰਾਜ਼ਗੀ ਦਾ ਕੋਈ ਹਵਾਲਾ ਨਹੀਂ ਦਿੰਦਾ। ਲੇਖਕ ਅਨੁਸਾਰ ਨਾਹਨ ਦੇ ਰਾਜੇ ਨੂੰ ਰੁਸਤਮ ਦਿਲ ਖ਼ਾਂ ਨੇ ਗ੍ਰਿਫ਼ਤਾਰ ਕਰ ਕੇ ਬਾਦਸ਼ਾਹ ਦੇ ਪੇਸ਼ ਕੀਤਾ ਤੇ ਰਾਜੇ ਨੂੰ ਉਸੇ ਪਿੰਜਰੇ ਵਿਚ ਜੋ ਬੰਦਾ ਸਿੰਘ ਬਹਾਦੁਰ ਲਈ ਤਜਵੀਜ਼ ਹੋਇਆ ਸੀ, ਕੈਦ ਕਰ ਦਿੱਤਾ।

## ਬਾਦਸ਼ਾਹ ਦੀ ਲਾਹੌਰ ਵੱਲ ਰਵਾਨਗੀ :

ਇਲਾਕੇ ਵਿਚ ਅਮਨ-ਅਮਾਨ ਸਥਾਪਤ ਕਰ ਕੇ ਬਾਦਸ਼ਾਹ ਨੇ ਲਾਹੌਰ ਵੱਲ ਕੂਚ ਕਰ ਦਿੱਤਾ। *ਅਖ਼ਬਾਰਾਤਿ-ਦਰਬਾਰਿ-ਮੁਅੱਲਾ* ਅਨੁਸਾਰ ਸਢੌਰੇ ਤੋਂ ਲਾਹੌਰ ਵੱਲ ਕੂਚ ਦੀ ਤਿਆਰੀ ਦਾ ਹੁਕਮ 22 ਮਾਰਚ 1711 ਈ. ਨੂੰ ਜਾਰੀ ਹੋਇਆ ਸੀ ਤੇ ਬਾਦਸ਼ਾਹ ਸਹਿਜੇ-ਸਹਿਜੇ ਪੜਾਉ ਕਰਦਾ ਹੋਇਆ ਅਗਸਤ 1711 ਈ. ਦੇ ਅਰੰਭ ਵਿਚ ਲਾਹੌਰ ਦੀ ਜੂਹ ਵਿਚ ਦਾਖ਼ਲ ਹੋ ਗਿਆ। ਮੁਹੰਮਦ ਕਾਸਿਮ ਔਰੰਗਾਬਾਦੀ ਬਾਦਸ਼ਾਹ ਬਹਾਦਰ ਸ਼ਾਹ ਦੇ ਲਾਹੌਰ ਵਿਚ ਕਿਆਮ ਕਰਨ ਤੇ ਏਥੇ ਹੀ ਵਫ਼ਾਤ ਪਾਉਣ ਦੀ ਸੂਚਨਾ ਤਾਂ ਦਿੰਦਾ ਹੈ ਪਰ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਹੇਠ ਸਿੱਖਾਂ ਦੀਆਂ ਲਾਹੌਰ ਦੇ ਆਸ-ਪਾਸ ਤੇ ਅਪਰ ਬਾਰੀ ਦੁਆਬ ਦੇ ਇਲਾਕੇ ਵਿਚ ਮਾਰਾਂ ਤੇ ਉਨ੍ਹਾਂ ਵਿਰੁੱਧ ਮੁਹੰਮਦ ਅਮੀਨ ਖ਼ਾਂ ਤੇ ਰੁਸਤਮ ਦਿਲ ਖ਼ਾਂ ਦੀ ਅਗਵਾਈ ਵਿਚ ਨਾਮਜ਼ਦ ਹੋਈਆਂ ਮੁਗ਼ਲ ਸੈਨਾ ਦੀਆਂ ਮੁਹਿੰਮਾਂ ਬਾਰੇ ਉੱਕਾ ਹੀ ਕੋਈ ਟਿੱਪਣੀ ਨਹੀਂ ਕਰਦਾ। ਫਲਸਰੂਪ ਮਾਰਚ 1711 ਈ. ਤੋਂ ਲੈ ਕੇ ਫ਼ਰਵਰੀ 1713 ਈ. ਦੇ ਦਰਮਿਆਨ ਸਿੱਖਾਂ ਸੰਬੰਧੀ ਘਟਨਾਵਾਂ ਬਾਰੇ *ਅਹਵਾਲ-ਉਲ-ਖ਼ਵਾਕੀਨ* ਦਾ ਲੇਖਕ ਕੋਈ ਹਵਾਲਾ ਨਹੀਂ ਦਿੰਦਾ।

## ਸਢੌਰਾ/ਲੋਹਗੜ੍ਹ ਦੀ ਦੂਸਰੀ ਲੜਾਈ :

17-18 ਫ਼ਰਵਰੀ 1712 ਈ. ਨੂੰ ਬਾਦਸ਼ਾਹ ਬਹਾਦਰ ਸ਼ਾਹ ਦੀ ਲਾਹੌਰ ਵਿਚ ਮੌਤ ਉਪਰੰਤ ਮੁਗ਼ਲ ਸ਼ਹਿਜ਼ਾਦਿਆਂ ਵਿਚ ਉਤਰਾਧਿਕਾਰ ਦੀ ਜੰਗ ਛਿੜ ਗਈ, ਜਿਸ ਵਿਚ ਜਹਾਂਦਾਰ ਸ਼ਾਹ ਦੀ ਜਿੱਤ ਹੋਈ। ਉਸ ਨੇ ਦਸ ਕੁ ਮਹੀਨੇ ਰਾਜ ਕੀਤਾ, ਉਪਰੰਤ 31 ਦਸੰਬਰ 1712 ਈ. ਨੂੰ ਫ਼ਰੁਖ਼ਸੀਅਰ ਦੇ ਹੱਥੋਂ ਉਸ ਦੀ ਆਗਰੇ ਦੇ ਮੈਦਾਨ-ਏ-ਜੰਗ ਵਿਚ ਹਾਰ ਹੋ ਗਈ ਤੇ ਮੁਗ਼ਲ ਤਖ਼ਤ ਉਪਰ ਬਾਦਸ਼ਾਹ ਫ਼ਰੁਖ਼ਸੀਅਰ ਦਾ ਅਧਿਕਾਰ ਹੋ ਗਿਆ। ਉਤਰਾਧਿਕਾਰ ਲਈ ਮੁਗ਼ਲ ਸ਼ਹਿਜ਼ਾਦਿਆਂ ਵਿਚਕਾਰ ਹੋਈ ਖ਼ਾਨਾਜੰਗੀ ਤੇ ਇਸ ਕਾਰਨ ਪੈਦਾ ਹੋਈ ਰਾਜਨੀਤਿਕ ਅਸਥਿਰਤਾ ਤੋਂ ਬਾਬਾ ਬੰਦਾ ਸਿੰਘ ਬਹਾਦੁਰ ਨੇ ਫ਼ਾਇਦਾ ਉਠਾਉਂਦਿਆਂ ਮਈ 1712 ਈ. ਵਿਚ ਮੁੜ ਲੋਹਗੜ੍ਹ ਉਪਰ ਕਬਜ਼ਾ ਕਰ ਲਿਆ।

ਮੁਹੰਮਦ ਕਾਸਿਮ ਔਰੰਗਾਬਾਦੀ ਦੀ ਗਵਾਹੀ ਅਨੁਸਾਰ ਜਦੋਂ ਜਨਵਰੀ 1713 ਈ. ਵਿਚ ਫ਼ਰੁਖ਼ਸੀਅਰ ਮੁਗ਼ਲ ਸਿੰਘਾਸਣ ਉੱਤੇ ਬਿਰਾਜਮਾਨ ਹੋਇਆ ਤਾਂ ਉਸ ਨੂੰ ਬੇਨਤੀ ਕੀਤੀ ਗਈ ਕਿ ਬੰਦਾ ਸਿੰਘ ਬਹਾਦੁਰ ਜਿਸ ਨੂੰ ਸਵਰਗਵਾਸੀ ਬਾਦਸ਼ਾਹ ਬਹਾਦਰ ਸ਼ਾਹ ਨੇ ਲੋਹਗੜ੍ਹ ਵਿੱਚੋਂ ਖਦੇੜ ਦਿੱਤਾ ਸੀ, "ਮੁੜ ਉਸੇ ਥਾਂ 'ਤੇ ਫਿਰ ਕਾਬਜ਼ ਹੋ ਗਿਆ ਹੈ। ਉਸ ਦੀ ਸੈਨਾ ਵਿਚ ਸ਼ਾਮਲ ਸਿੱਖ ਵੀਹਾਂ-ਤੀਹਾਂ ਕੋਹਾਂ ਤਕ ਜਾ ਕੇ ਲੁੱਟ-ਮਾਰ ਕਰਦੇ ਹਨ ਤੇ ਮੁਸਲਮਾਨਾਂ ਦਾ ਬਿਨਾਂ ਕਿਸੇ ਢਿਲ-ਮੱਠ ਦੇ ਕਤਲ ਕਰ ਦਿੰਦੇ ਹਨ।" ਉਹ ਲਿਖਦਾ ਹੈ ਕਿ ਇਹ ਸੁਣ ਕੇ ਬਾਦਸ਼ਾਹ ਫ਼ਰੁਖ਼ਸੀਅਰ ਦੇ "ਦਿਲ ਵਿਚ ਡਰ ਬੈਠ ਗਿਆ ਅਤੇ ਏਨਾ ਵਹਿਮ ਹੋ ਗਿਆ ਕਿ ਲਿਖਿਆ ਨਹੀਂ ਜਾ ਸਕਦਾ।" ਬਾਦਸ਼ਾਹੀ ਅਹਿਲਕਾਰਾਂ ਨਾਲ ਦੀਰਘ ਸੋਚ-ਵਿਚਾਰ ਉਪਰੰਤ ਬਾਦਸ਼ਾਹ ਨੇ ਅਬਦੁਸ ਸਮਦ ਖ਼ਾਂ ਨੂੰ ਜੋ ਲਾਹੌਰ ਦਾ ਸੂਬੇਦਾਰ ਸੀ, ਬੰਦਾ ਸਿੰਘ ਵਿਰੁੱਧ ਮੁਹਿੰਮ ਸੌਂਪ ਦਿੱਤੀ। ਬਾਦਸ਼ਾਹ ਦੇ ਹੁਕਮ ਅਨੁਸਾਰ ਵੱਡੇ-ਵੱਡੇ ਅਹਿਲਕਾਰਾਂ ਤੇ ਮੁਨਸ਼ੀ-ਮੁਸੱਦੀਆਂ ਨੂੰ ਅਬਦੁਸ ਸਮਦ ਖ਼ਾਂ ਦੀ ਸਹਾਇਤਾ ਲਈ ਰਵਾਨਾ ਹੋ ਜਾਣ ਦਾ ਫ਼ੁਰਮਾਨ ਵੀ ਜਾਰੀ ਹੋ ਗਿਆ। ਔਰੰਗਾਬਾਦੀ ਨੇ ਜਿਸ ਸ਼ੈਲੀ ਤੇ ਵੇਰਵੇ ਸਹਿਤ ਉਕਤ ਸ਼ਾਹੀ ਫ਼ੁਰਮਾਨ ਨੂੰ ਉਧਰਿਤ ਕੀਤਾ ਹੈ, ਉਸ ਤੋਂ ਸਾਫ਼ ਜ਼ਾਹਰ ਹੈ ਕਿ ਉਸ ਵੇਲੇ ਉਹ ਮੁਗ਼ਲ ਦਰਬਾਰ ਵਿਚ ਮੌਜੂਦ ਸੀ। ਉਹ ਉਨਾਂ ਸਾਰੇ ਮੁਗ਼ਲ ਫ਼ੌਜੀ ਸਰਦਾਰਾਂ ਦੇ ਨਾਮ ਗਿਣਾਉਂਦਾ ਹੈ ਜੋ ਅਬਦੁਸ ਸਮਦ ਖ਼ਾਂ ਦੇ ਨਾਲ ਸਿੱਖਾਂ ਵਿਰੁੱਧ ਮੁਹਿੰਮ ਲਈ ਨਿਯੁਕਤ ਹੋਏ ਸਨ। ਇਨ੍ਹਾਂ ਮੁਗ਼ਲ ਸਰਦਾਰਾਂ ਵਿਚ ਇਨਾਮ ਖ਼ਾਂ, ਜਾਨਸ਼ ਖ਼ਾਂ, ਦੌਲਤ ਬੇਗ ਖ਼ਾਂ ਹਜ਼ਾਰਾ, ਇਰਾਦਤ ਖ਼ਾਂ, ਅਰਬ ਅਲੀ ਖ਼ਾਂ, ਮੀਰ ਹੁਸੈਨੀ ਖ਼ਾਂ, ਸੱਯਦ ਜਵਾਦ ਖ਼ਾਂ ਬੁਖਾਰੀ, ਮਿਰਜ਼ਾ ਬੇਗ ਤੁਰਕ, ਮੀਰ ਮੁਸਤਫ਼ਾ ਤੇ ਜ਼ਹੂਰ ਉਲ੍ਹਾ ਖ਼ਾਂ ਨਾਮ ਦੇ ਸਰਦਾਰ ਸ਼ਾਮਲ ਸਨ। ਔਰੰਗਾਬਾਦੀ ਲਿਖਦਾ ਹੈ ਕਿ ਇਨ੍ਹਾਂ ਸਾਰੇ ਸਰਦਾਰਾਂ ਨੇ ਅਬਦੁਸ ਸਮਦ ਖ਼ਾਂ ਨਾਲ ਮਿਲ ਕੇ ਸਢੌਰੇ ਦੇ ਕਿਲ੍ਹੇ ਨੂੰ, ਜਿਸ ਦਾ ਨਾਮ ਬੰਦਾ ਸਿੰਘ ਬਹਾਦਰ ਨੇ "ਅਜਾਇਬਗੜ੍ਹ" ਰੱਖਿਆ ਸੀ, ਘੇਰ ਲਿਆ। ਇਸ ਵਿਚ ਲੁੱਟ ਦਾ ਮਾਲ ਪ੍ਰਾਪਤ ਕਰਨ ਲਈ ਇਕੱਠਾ ਹੋਇਆ ਮੁਸਲਿਮ ਮੁਲਖੱਈਆ ਵੀ ਸ਼ਾਮਲ ਸੀ। ਇਸ ਕਿਲ੍ਹੇ ਉਪਰ ਕਬਜ਼ੇ ਲਈ ਜੋ ਘਮਾਸਾਨ ਦੀ ਜੰਗ ਹੋਈ ਤੇ ਇਸ ਵਿਚ ਦੋਨਾਂ ਧਿਰਾਂ ਦਾ ਕਿਤਨਾ ਜਾਨੀ ਨੁਕਸਾਨ ਹੋਇਆ, ਕਿਹੜੇ-ਕਿਹੜੇ ਮੁਗ਼ਲ ਸਰਦਾਰ ਜੰਗ ਵਿਚ ਮਾਰੇ ਗਏ ਤੇ ਕਿਤਨੇ ਜ਼ਖ਼ਮੀ ਹੋਏ, ਇਸ ਸਭ ਦੀ ਵਿਸਥਾਰ ਸਹਿਤ ਜਾਣਕਾਰੀ ਸਿਰਫ਼ ਮੁਹੰਮਦ ਕਾਸਿਮ ਔਰੰਗਾਬਾਦੀ ਦੀ ਲਿਖਤ *ਅਹਵਾਲ-ਉਲ-ਖ਼ਵਾਕੀਨ* ਵਿਚ ਹੀ ਮਿਲਦੀ ਹੈ। ਉਹ ਲਿਖਦਾ ਹੈ ਕਿ ਜਾਨਸ਼ ਖ਼ਾਂ ਦਾ ਭਰਾ ਮੀਰ ਬਜ਼ੁਰਗ, ਇਨਾਮ ਖ਼ਾਂ ਦੇ ਸੰਬੰਧੀਆਂ ਵਿੱਚੋਂ ਮਿਰਜ਼ਾ ਅਬਦੁਲਾ ਬਦਖ਼ਸ਼ੀ, ਅਬਦੁਸ ਸਮਦ ਖ਼ਾਂ ਦਾ ਭਰੋਸੇ ਯੋਗ ਸਾਥੀ ਸੱਯਦ ਹਾਸ਼ਮ ਖ਼ਾਂ ਤੇ ਹੋਰ ਕਈ

ਮਨਸਬਦਾਰ ਸਢੌਰੇ ਦੀ ਲੜਾਈ ਵਿਚ ਮਾਰੇ ਗਏ ਤੇ ਬਹੁਤ ਸਾਰੇ ਜ਼ਖ਼ਮੀ ਵੀ ਹੋ ਗਏ ਸਨ। ਔਰੰਗਾਬਾਦੀ ਅਨੁਸਾਰ ਸਢੌਰੇ ਨੂੰ ਸਰ ਕਰਨ ਲਈ ਕੋਈ ਸਾਢੇ ਸੱਤ ਮਹੀਨੇ ਦਾ ਸਮਾਂ ਲੱਗ ਗਿਆ। ਉਹ ਲਿਖਦਾ ਹੈ ਕਿ ਗੜ੍ਹੀ ਉਪਰ ਕਬਜ਼ਾ ਕਰਨ ਹਿੱਤ ਅਬਦੁਸ ਸਮਦ ਖ਼ਾਂ ਨੇ ਆਪਣੇ ਮੋਰਚੇ ਇਸ ਦਰਜੇ ਤਕ ਨੇੜੇ ਪਹੁੰਚਾ ਦਿੱਤੇ ਸਨ ਕਿ "ਉਥੋਂ ਹੱਥ ਨਾਲ ਪੱਥਰ ਮਾਰਿਆ ਗੜ੍ਹੀ ਤਕ ਪੁੱਜਦਾ ਸੀ।" ਘੇਰੇ ਨੂੰ ਤੋੜ ਕੇ ਨਿਕਲ ਜਾਣ ਲਈ ਸਿੱਖਾਂ ਵਲੋਂ ਵਾਹੀ ਤਲਵਾਰ ਤੇ ਕੀਤੀ ਗਹਿਗੱਚ ਲੜਾਈ ਦਾ ਨਕਸ਼ਾ ਖਿੱਚਦਾ ਹੋਇਆ ਉਹ ਲਿਖਦਾ ਹੈ ਕਿ "ਕੋਈ ਦਿਨ ਅਜਿਹਾ ਨਹੀਂ ਸੀ ਹੁੰਦਾ ਕਿ ਉਹ (ਸਿੱਖ) ਗੜ੍ਹੀ 'ਚੋਂ ਬਾਹਰ ਨਿਕਲ ਕੇ ਹਰੇਕ ਪਾਸਿਆਂ ਦੇ ਮੋਰਚਿਆਂ 'ਤੇ ਟੁੱਟ ਕੇ ਨਹੀਂ ਪੈਂਦੇ ਸਨ ਤੇ ਤਲਵਾਰਾਂ ਨਾਲ ਜੰਗ ਨਹੀਂ ਕਰਦੇ ਸਨ। ਆਖ਼ਰਕਾਰ ਇਕ ਦਿਨ ਮੌਕਾ ਪਾ ਕੇ ਅੱਧੀ ਰਾਤ ਵੱਡੇ ਤੇ ਛੋਟਿਆਂ ਨੇ ਜਿਹੜੇ ਗੜ੍ਹੀ 'ਚ ਘਿਰੇ ਹੋਏ ਸਨ, ਅਚਾਨਕ ਇਕੱਠੇ ਹੋ ਕੇ ਅਬਦੁਸ ਸਮਦ ਖ਼ਾਂ, ਜੋ ਲਸ਼ਕਰ ਦਾ ਸੈਨਾਪਤੀ ਸੀ, ਦੇ ਮੋਰਚਿਆਂ 'ਤੇ ਧਾਵਾ ਬੋਲ ਦਿੱਤਾ ਅਤੇ ਉਨ੍ਹਾਂ ਨੇ ਗ਼ਜ਼ਬ ਦੀ ਤੇਰਥੱਲੀ ਮਚਾ ਦਿੱਤੀ। ਦੋਹਾਂ ਧਿਰਾਂ ਦੀਆਂ ਤੋਪਾਂ, ਰਹਿਕਲਿਆਂ ਤੇ ਰਾਕਟਾਂ ਦੇ ਗੋਲਿਆਂ ਦੀਆਂ ਆਵਾਜ਼ਾਂ ਬਿਜਲੀ ਦੀ ਕੜਕ ਵਾਂਗ ਗੜ੍ਹਕਣ ਲੱਗੀਆਂ। ਰੁਸਤਮ ਜਿਹੀ ਸ਼ਕਤੀ ਵਾਲੇ ਜਵਾਨਾਂ ਦੇ ਨਾਅਰੇ ਆਸਮਾਨ ਦੀ ਬੁਲੰਦੀ ਤਕ ਗੂੰਜਣ ਲੱਗੇ। ਖ਼ੁਦਾ ਫ਼ਰਾਮੋਸ਼ਾਂ (ਸਿੱਖਾਂ) ਦਾ ਉਹ ਇਕੱਠ ਉਸ ਵੇਲੇ ਆਪਣੀ ਸਾਰੀ ਸ਼ਕਤੀ ਨੂੰ ਇਮਤਿਹਾਨ ਵਿਚ ਪਾ ਕੇ ਤਲਵਾਰਾਂ ਵਾਹ ਰਿਹਾ ਸੀ। ਮੋਰਚਿਆਂ ਵਾਲੇ (ਮੁਗ਼ਲ ਸੈਨਿਕ) ਕੁਝ ਕਦਰ ਹਾਰ ਗਏ ਸਨ ਪਰ ਇਸੇ ਦੌਰਾਨ ਸੱਯਦ ਹਾਸ਼ਮ ਖ਼ਾਂ ਤੇ ਮੀਰ ਬਾਬਾ ਖ਼ਾਨ ਆਪਣੇ ਪੁੱਤਰਾਂ, ਭਾਈਆਂ ਤੇ ਸਾਥੀਆਂ ਸਮੇਤ ਉਥੇ ਪੁੱਜ ਗਏ ਅਤੇ ਉਨ੍ਹਾਂ ਨੇ ਬਹਾਦਰੀ ਨਾਲ ਲੜਾਈ ਕੀਤੀ ਕਿ ਇਕ ਘੜੀ ਤਕ ਪਰਲੋ ਆ ਗਈ। ਖ਼ੁਦਾ-ਨ-ਖ਼ਾਸਤਾ ਜੇ ਉਹ ਨਾ ਪੁੱਜਦੇ ਤਾਂ ਸਖ਼ਤ ਮਾਮਲਾ ਵਾਪਰ ਜਾਂਦਾ। ਆਖ਼ਰ ਬਹੁਤ ਸਾਰੀ ਮਾਰ-ਕੁੱਟ ਮਗਰੋਂ ਉਨ੍ਹਾਂ ਕੁਨਸਲਿਆਂ (ਸਿੱਖਾਂ) ਦੇ ਇਕੱਠ ਵਿੱਚੋਂ ਦੋ ਸੌ ਤੇ ਕੁਝ ਆਦਮੀ ਮਾਰੇ ਗਏ ਪਰੰਤੂ ਇਸਲਾਮ ਵਾਲੇ ਪਾਸੇ ਤੋਂ ਜਿਹੜੇ ਲੁੱਟ ਦਾ ਮਾਲ ਇਕੱਠਾ ਕਰਨ ਦੇ ਇਰਾਦੇ ਨਾਲ ਅੱਗੇ ਵਧੇ ਸਨ, ਉਹ ਲੁੱਟ ਦੇ ਮਾਲ ਦੇ ਖ਼ਿਆਲ ਨਾਲ ਆਪਣੀਆਂ ਪਿਆਰੀਆਂ ਜਾਨਾਂ ਗਵਾ ਬੈਠੇ।" ਔਰੰਗਾਬਾਦੀ ਸਿੱਖਾਂ ਦੇ ਸਢੌਰੇ ਦੀ ਗੜ੍ਹੀ ਵਿੱਚੋਂ ਨਿਕਲ ਕੇ ਲੋਹਗੜ੍ਹ ਚਲੇ ਜਾਣ ਬਾਰੇ ਲਿਖਦਾ ਹੈ ਕਿ "(ਸਿੱਖਾਂ ਨੇ) ਜਿਸ ਸਮੇਂ ਫ਼ਰਾਰ ਹੋਣ ਦੇ ਮੈਦਾਨ ਨੂੰ ਚਾਰਾਂ ਪਾਸਿਆਂ ਤੋਂ ਫ਼ਤੂਰ ਤੋਂ ਖ਼ਾਲੀ ਪਾਇਆ ਤਾਂ ਉਹ ਭੱਜ ਕੇ ਮੁੜ ਗੜ੍ਹੀ 'ਚ ਜਾ ਵੜੇ ਅਤੇ ਇਕ ਪਾਸੇ ਸੰਨ੍ਹ ਲਾ ਕੇ ਢਹਿੰਦੀਆਂ ਕਲਾ ਦੇ ਜੰਗਲ ਵੱਲ ਨਿਕਲ ਗਏ ...ਅਤੇ ਲੋਹਗੜ੍ਹ ਵੱਲ ਭੱਜ ਗਏ।"

ਮੁਹੰਮਦ ਕਾਸਿਮ ਔਰੰਗਾਬਾਦੀ ਅਨੁਸਾਰ ਉਪਰੰਤ ਸ਼ਾਹੀ ਲਸ਼ਕਰ ਦੇ ਮੁਗ਼ਲ

ਸੈਨਿਕਾਂ ਨੇ ਸਿੱਖਾਂ ਦੁਆਰਾ ਖ਼ਾਲੀ ਕੀਤੀ ਸਢੌਰੇ ਦੀ ਗੜ੍ਹੀ ਵਿਚ ਦਾਖ਼ਲ ਹੋ ਕੇ ਮਾਲ-ਮਤਾਅ, ਅਸਲਾ ਤੇ ਕੀਮਤੀ ਸਾਜ਼ੋ-ਸਾਮਾਨ ਲੁੱਟ ਲਿਆ। ਰਾਤ ਦੇ ਹਨੇਰੇ ਵਿਚ ਜਿਹੜੇ ਸਿੱਖ ਰਸਤਾ ਭਟਕ ਗਏ ਸਨ, ਉਨ੍ਹਾਂ ਨੂੰ ਸਵੇਰੇ ਲੱਭ ਕੇ ਮੌਤ ਦੇ ਘਾਟ ਉਤਾਰ ਦਿੱਤਾ। ਜਿਹੜੇ ਸਿੱਖ ਲੜਾਈ ਵਿੱਚੋਂ ਬਚ ਕੇ ਸੁਰੱਖਿਅਤ ਲੋਹਗੜ੍ਹ ਪਹੁੰਚ ਗਏ ਸਨ, ਉਹ "ਆਪਣੇ ਅਸਲੀ ਮੋਰਚਿਆਂ ਨੂੰ ਮਜ਼ਬੂਤ ਕਰ ਕੇ ਜੰਗ ਕਰਨ ਵਾਸਤੇ ਤਿਆਰ ਹੋ ਗਏ। ਉਨ੍ਹਾਂ ਨੇ ਲੋਹਗੜ੍ਹ ਜਿਹੜਾ ਪਹਾੜੀ ਉੱਤੇ ਕਠਿਨ ਰਾਹ ਉੱਤੇ ਸਥਿਤ ਸੀ, ਦੇ ਡੇਢ ਕੋਹ ਤਕ ਦੇ ਆਲੇ-ਦੁਆਲੇ ਨੂੰ ਮਜ਼ਬੂਤ ਕਰ ਛੱਡਿਆ ਤਾਂ ਕਿ ਫ਼ਤਹਿਮੰਦ ਗ਼ਾਜ਼ੀਆਂ ਦੇ ਆਉਣ-ਜਾਣ ਦਾ ਰਾਹ ਬੰਦ ਹੋ ਜਾਵੇ।" ਅਜਾਇਬਗੜ੍ਹ (ਸਢੌਰੇ ਦੀ ਗੜ੍ਹੀ) ਨੂੰ ਢਾਹੁਣ ਉਪਰੰਤ ਅਬਦੁਸ ਸਮਦ ਖ਼ਾਂ ਨੇ ਲੋਹਗੜ੍ਹ ਨੂੰ ਸਰ ਕਰਨ ਲਈ ਤਿਆਰੀ ਕੀਤੀ। ਔਰੰਗਾਬਾਦੀ ਦੀ ਸੂਚਨਾ ਅਨੁਸਾਰ ਕਈ ਦਿਨਾਂ ਦੀ ਜੱਦੋ-ਜਹਿਦ ਤੇ ਬਹੁਤ ਜੰਗ ਕਰਨ ਉਪਰੰਤ ਲੋਹਗੜ੍ਹ ਦੁਆਲੇ ਮਜ਼ਬੂਤ ਮੋਰਚਾਬੰਦੀ ਕਰ ਲਈ। ਲੋਹਗੜ੍ਹ ਦੇ ਮੈਦਾਨਿ-ਜੰਗ ਦਾ ਵਿਵਰਣ ਦਿੰਦਾ ਹੋਇਆ ਮੁਹੰਮਦ ਕਾਸਿਮ ਔਰੰਗਾਬਾਦੀ ਲਿਖਦਾ ਹੈ ਕਿ "ਚਾਰ ਦਿਨਾਂ ਤਕ ਬੰਦੂਕਾਂ ਅਤੇ ਰਾਕਟਾਂ ਨਾਲ ਜੰਗ ਹੁੰਦੀ ਰਹੀ। ਫ਼ਤਹਿਮੰਦ ਲਸ਼ਕਰ ਦੇ ਅਕਸਰ ਬਹਾਦਰ ਜਾਨ-ਲੇਵਾ ਮੈਦਾਨਿ-ਜੰਗ ਵਿਚ ਸ਼ਹੀਦ ਹੋ ਗਏ, ਕਿਉਂਕਿ ਕਹਿਰ ਦੇ ਮਾਰੇ ਹੋਏ (ਬੰਦਾ ਸਿੰਘ) ਦਾ ਕਿਲ੍ਹਾ ਬਹੁਤ ਉਚਾਈ 'ਤੇ ਸੀ ਅਤੇ ਉਸ ਦੇ ਆਸੇ ਪਾਸੇ ਦਰੱਖ਼ਤਾਂ ਦੇ ਝੁੰਡ ਤੇ ਪੱਥਰ ਸਨ ਤੇ ਡੂੰਘੀਆਂ ਕੰਦਰਾਂ ਸਨ, ਇਸ ਲਈ ਪਰਾਂ ਵਾਲੇ (ਫ਼ਰਿਸ਼ਤੇ) ਦੀ ਤਾਕਤ ਨਹੀਂ ਸੀ ਕਿ ਉਸ ਜੰਗਲ ਵਿਚ ਉਡਾਰੀ ਮਾਰ ਸਕੇ, ਫਿਰ ਇਨਸਾਨ ਤੇ ਘੋੜਾ ਆਦਿ ਦੀ ਕੀ ਮਜਾਲ ਹੈ ਕਿ ਉਸ ਖ਼ਤਰੇ ਨਾਲ ਭਰੀ ਵਾਦੀ ਨੂੰ ਪਾਰ ਕਰ ਸਕੇ। ਕੋਈ ਸੋਲ੍ਹਾਂ-ਸਤਾਰ੍ਹਾਂ ਟਿੱਲੇ ਨਦੀ ਦੇ ਸਾਹਮਣੇ ਕਿਲ੍ਹੇ ਦੇ ਸੱਜੇ ਤੇ ਖੱਬੇ ਹੱਥ ਸਨ। (ਅਬਦੁਸ ਸਮਦ ਖ਼ਾਂ ਨੇ) ਏਨੀ ਗੋਲੀਬਾਰੀ ਕੀਤੀ ਸੀ ਕਿ ਜੇ ਸੋਚਿਆ ਜਾਵੇ ਤਾਂ ਫ਼ਰਿਸ਼ਤੇ ਦੇ ਖੰਭ ਵੀ ਜਲ-ਬਲ ਰਹੇ ਸਨ।" ਔਰੰਗਾਬਾਦੀ ਲਿਖਦਾ ਹੈ ਕਿ ਇਕ ਦਿਨ "ਡੇਢ ਪਹਿਰ ਦਿਨ ਰਹੇ ਕਹਿਰ ਦੇ ਮਾਰੇ ਹੋਏ ਸਾਰੇ ਆਦਮੀਆਂ ਨੇ ਇਕੱਠੇ ਹੋ ਕੇ, ਇਸ ਇਰਾਦੇ ਨਾਲ (ਅਬਦੁਸ ਸਮਦ ਖ਼ਾਂ) ਦੇ ਮੋਰਚਿਆਂ 'ਤੇ ਧਾਵਾ ਬੋਲ ਦਿੱਤਾ ਕਿ ਉਹ ਅੱਜ ਫ਼ਤਹਿਮੰਦ ਲਸ਼ਕਰ ਨੂੰ ਤਬਾਹ ਕਰ ਦੇਣਗੇ। ....ਦੋ ਘੜੀਆਂ ਤਕ ਤੀਰਾਂ ਤੇ ਤਲਵਾਰਾਂ ਨਾਲ ਜੰਗ ਹੁੰਦੀ ਰਹੀ, ਕਦੇ ਮੁਸਲਮਾਨ ਹਾਵੀ ਹੋ ਜਾਂਦੇ ਸਨ ਤੇ ਕਦੇ ਬਦਕਾਰ ਕਾਫ਼ਰ ਸਿੱਖ)। ਇਹ ਘਟਨਾ ਘਟਣ ਸਦਕਾ ਸਾਰੇ ਸਰਦਾਰ ਤੇ ਸਿਪਾਹੀ, ਜਿਹੜੇ ਤੰਬੂਆਂ ਵਿਚ ਠਹਿਰੇ ਹੋਏ ਸਨ, ਇੱਕੋ ਵਾਰ ਤੇਜ਼ੀ ਨਾਲ ਪੁੱਜੇ ਤੇ ਮੋਰਚਿਆਂ ਵਿਚ ਜਾ ਡਟੇ। ਕਹਿਰ ਦੇ ਮਾਰਿਆਂ ਹੋਇਆਂ ਦਾ ਗਰੋਹ (ਸਿੱਖ) ਅਡੋਲ ਨਾ ਰਹਿ ਕੇ ਫ਼ਰਾਰ ਹੋ ਗਿਆ। ਬਦਬਖ਼ਤ (ਬੰਦਾ ਸਿੰਘ ਬਹਾਦੁਰ) ਆਪਣੇ ਟਿਕਾਣੇ ਤੋਂ ਭੱਜ

ਕੇ ਬਰਫ਼ੀ ਰਾਜੇ ਦੀ ਹੱਦ, ਜੋ ਹਿੰਦੁਸਤਾਨ ਦੀ ਸਲਤਨਤ ਤੋਂ ਬਾਹਰ ਹੈ, ਵਿਚ ਜਾ ਵੜਿਆ।"

ਔਰੰਗਾਬਾਦੀ ਦੀ ਸੂਚਨਾ ਅਨੁਸਾਰ ਲੋਹਗੜ੍ਹ ਦਾ ਮਜ਼ਬੂਤ ਕਿਲ੍ਹਾ ਇਕ ਪਹਿਰ ਦੇ ਵਿਚ ਫ਼ਤਹਿ ਹੋ ਗਿਆ। ਲੜਾਈ ਉਪਰੰਤ ਔਰੰਗਾਬਾਦੀ ਨੇ ਜੋ ਦ੍ਰਿਸ਼ ਪੇਸ਼ ਕੀਤਾ ਹੈ, ਉਹ ਵੀ ਬੜਾ ਭਿਆਨਕ ਤੇ ਦਿਲ-ਚੀਰਵਾਂ ਹੈ। ਉਹ ਦੱਸਦਾ ਹੈ ਕਿ ਸਿੱਖਾਂ ਦੇ "ਸਿਰ ਘੀਆ ਕੱਦੂਆਂ ਤੇ ਕੌੜ ਤੁੰਮਿਆਂ ਵਾਂਗ ਰਸਤਿਆਂ ਤੇ ਮੈਦਾਨ ਵਿਚ ਥਾਂ ਪਰ ਥਾਂ ਖਿਲਰੇ ਪਏ ਸਨ। ਸਾਰਾ ਪਹਾੜ ਤੇ ਜੰਗਲ ਸੜ੍ਹਾਂਦ ਦੀ ਬਹੁਤਾਤ ਸਦਕਾ ਟੱਟੀ ਖ਼ਾਨੇ ਵਾਂਗ ਬਣਿਆ ਪਿਆ ਸੀ ਬਲਕਿ ਖੱਜਲ-ਖ਼ੁਆਰੀ ਕਾਰਨ ਉਸ ਜੰਗਲ ਦੇ ਪੰਛੀ ਤੇ ਜਾਨਵਰ ਕਿਸੇ ਹੋਰ ਬੀਆਬਾਨ (ਉਜਾੜ) ਵੱਲ ਚਲੇ ਗਏ।" *ਅਖ਼ਬਾਰਾਤਿ-ਦਰਬਾਰਿ-ਮੁਅੱਲਾ* ਦੀਆਂ ਖ਼ਬਰਾਂ ਅਨੁਸਾਰ ਅਬਦੁਸ ਸਮਦ ਖ਼ਾਂ ਨੇ 13 ਨਵੰਬਰ 1713 ਈ. ਨੂੰ ਲੋਹਗੜ੍ਹ, ਉਪਰ ਚੜ੍ਹਾਈ ਕੀਤੀ ਸੀ ਅਤੇ 16 ਨਵੰਬਰ 1713 ਈ. ਨੂੰ ਬੰਦਾ ਸਿੰਘ ਬਹਾਦੁਰ ਦੁਆਰਾ ਲੋਹਗੜ੍ਹ ਖ਼ਾਲੀ ਕਰ ਜਾਣ ਉਪਰੰਤ ਇਸ ਉੱਤੇ ਕਬਜ਼ਾ ਕਰ ਲਿਆ ਸੀ। ਉਕਤ ਦੀ ਰੌਸ਼ਨੀ ਵਿਚ ਔਰੰਗਾਬਾਦੀ ਦੁਆਰਾ ਪ੍ਰਸਤੁਤ ਕੀਤੇ ਵਾਕਿਆਤ ਅਸਲੀਅਤ ਦੇ ਕਾਫ਼ੀ ਨਜ਼ਦੀਕ ਹਨ।

ਔਰੰਗਾਬਾਦੀ ਦੇ ਦੱਸਣ ਅਨੁਸਾਰ ਅਬਦੁਸ ਸਮਦ ਖ਼ਾਂ ਨੇ ਵਧੀਆ ਬੰਦੂਕਾਂ ਨਾਲ ਮੁਗ਼ਲ ਸੈਨਿਕਾਂ ਨੂੰ ਲੈ ਕੇ ਸਿੱਖਾਂ ਦਾ ਪਹਾੜੀ ਇਲਾਕੇ ਵਿਚ ਪੈਦਲ ਹੀ ਪਿੱਛਾ ਕੀਤਾ। ਪਰ ਚੌਦਾਂ ਦਿਨਾਂ ਵਿਚ ਛੇ ਮੰਜ਼ਲਾਂ ਦਾ ਪੈਂਡਾ ਮਾਰਨ ਦੇ ਬਾਵਜੂਦ ਬੰਦਾ ਸਿੰਘ ਬਹਾਦੁਰ ਦਾ ਕੋਈ ਖੁਰਾ-ਖੋਜ ਨਾ ਲੱਭਿਆ। ਲੋਹਗੜ੍ਹ ਉੱਤੇ ਕਬਜ਼ੇ ਉਪਰੰਤ ਕਾਫ਼ੀ ਸਾਰਾ ਲੁੱਟ ਦਾ ਮਾਲ ਮੁਗ਼ਲ ਸੈਨਿਕਾਂ ਦੇ ਹੱਥ ਲੱਗਾ। ਔਰੰਗਾਬਾਦੀ ਲਿਖਦਾ ਹੈ ਕਿ "ਕੋਈ ਅਜਿਹਾ ਆਦਮੀ ਨਹੀਂ ਸੀ ਰਿਹਾ ਜਿਹੜਾ ਲੌਂਗ, ਚੰਗੀਆਂ ਚੀਜ਼ਾਂ, ਬਾਨਾਤ, ਕੀਮਖ਼ਾਬ, ਲਾਹੌਰ ਦੇ ਬੁਣੇ ਹੋਏ ਕੱਪੜੇ ਤੇ ਲਾਚਿਆਂ ਦੀਆਂ ਪੰਡਾਂ ਬੰਨ੍ਹ ਕੇ, ਸੋਨਾ-ਚਾਂਦੀ, ਭਾਂਡੇ, ਗ਼ੁਲਾਮ ਤੇ ਡੰਗਰ-ਪਸ਼ੂ ਆਦਿ ਨਾ ਲਿਆਇਆ ਹੋਵੇ।"

ਮੁੱਕਦੀ ਗੱਲ ਸਢੌਰੇ ਤੇ ਲੋਹਗੜ੍ਹ ਦੀ ਦੂਜੀ ਲੜਾਈ ਦਾ ਹਾਲ ਜਿਸ ਬਾਰੀਕੀ ਤੇ ਵੇਰਵੇ ਨਾਲ *ਅਹਵਾਲ-ਉਲ-ਖ਼ਵਾਕੀਨ* ਵਿਚ ਅੰਕਿਤ ਹੈ, ਉਸ ਤੋਂ ਇਹ ਪ੍ਰਭਾਵ ਮਿਲਦਾ ਹੈ ਕਿ ਇਹ ਸਾਰੇ ਵਾਕਿਆਤ ਔਰੰਗਾਬਾਦੀ ਦੇ ਨਿੱਜੀ ਅਨੁਭਵ ਜਾਂ ਅੱਖੀ ਡਿੱਠੇ ਹਾਲਾਤ ਉੱਤੇ ਆਧਾਰਿਤ ਹਨ।

## ਗੁਰਦਾਸ ਨੰਗਲ ਦਾ ਮੁਹਾਸਿਰਾ ਤੇ ਸਿੱਖਾਂ ਦੀ ਗ੍ਰਿਫ਼ਤਾਰੀ :

ਅਬਦੁਸ ਸਮਦ ਖ਼ਾਂ ਦੇ 16 ਨੰਵਬਰ 1713 ਈ. ਨੂੰ ਲੋਹਗੜ੍ਹ ਉੱਤੇ ਕਬਜ਼ਾ ਕਰ

ਲੈਣ ਉਪਰੰਤ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖ ਜੰਮੂ ਦੇ ਪਹਾੜਾਂ ਵੱਲ ਨਿਕਲ ਗਏ ਸਨ। ਮਾਰਚ 1715 ਈ. ਵਿਚ ਜੰਮੂ ਦੇ ਪਹਾੜਾਂ ਵਿੱਚੋਂ ਨਿਕਲ ਕੇ ਬਾਬਾ ਬੰਦਾ ਸਿੰਘ ਬਹਾਦੁਰ ਨੇ ਅੱਪਰ ਬਾਰੀ ਦੁਆਬ ਵਿਚ ਕਲਾਨੌਰ, ਰਾਇਪੁਰ, ਬਟਾਲਾ ਆਦਿ ਪਰਗਨੇ ਰੌਂਦ ਸੁੱਟੇ ਸਨ ਜਿਸ ਨਾਲ ਲਾਹੌਰ ਸ਼ਹਿਰ ਦੀਆਂ ਬਸਤੀਆਂ ਵੀ ਸਿੱਖਾਂ ਦੀ ਮਾਰ ਹੇਠ ਆ ਗਈਆਂ ਸਨ। ਮੁਹੰਮਦ ਕਾਸਿਮ ਔਰੰਗਾਬਾਦੀ 16 ਨਵੰਬਰ 1713 ਈ. ਤੋਂ ਮਾਰਚ 1715 ਈ. ਦੇ ਦਰਮਿਆਨ ਸਿੱਖਾਂ ਦੀਆਂ ਸੈਨਿਕ ਕਾਰਵਾਈਆਂ ਬਾਰੇ ਉੱਕਾ ਹੀ ਚੁੱਪ ਹੈ। ਉਸ ਨੇ ਗੁਰਦਾਸ ਨੰਗਲ ਦੇ ਲੰਮੇ ਮੁਹਾਸਿਰੇ ਅਤੇ ਮੁਗ਼ਲਾਂ ਤੇ ਸਿੱਖਾਂ ਵਿਚਕਾਰ ਹੋਈਆਂ ਝੜਪਾਂ ਨੂੰ ਉਤਨੇ ਬਾਰੀਕ ਤੇ ਪ੍ਰਭਾਵਸ਼ਾਲੀ ਢੰਗ ਨਾਲ ਬਿਆਨ ਨਹੀਂ ਕੀਤਾ, ਜਿਵੇਂ ਕਿ ਉਸ ਨੇ ਸਢੌਰੇ/ਲੋਹਗੜ੍ਹ ਦੇ ਵਾਕਿਆਤ ਵਰਣਨ ਕੀਤੇ ਹਨ। ਇਥੋਂ ਤਕ ਕਿ ਉਹ ਗੁਰਦਾਸ ਨੰਗਲ ਦਾ ਨਾਮ ਵੀ ਨਹੀਂ ਲੈਂਦਾ ਤੇ ਨਾ ਹੀ ਮੁਹਾਸਿਰਾ ਕਰਨ ਵਾਲੇ ਮੁਗ਼ਲ ਸਰਦਾਰਾਂ ਦੇ ਨਾਮ ਹੀ ਗਿਣਾਉਂਦਾ ਹੈ। ਬੰਦਾ ਸਿੰਘ ਬਹਾਦੁਰ ਦੇ ਮੁੜ ਪੰਜਾਬ ਵਿਚ ਆ ਜਾਣ ਬਾਰੇ ਔਰੰਗਾਬਾਦੀ ਲਿਖਦਾ ਹੈ ਕਿ "ਉਸ (ਬੰਦਾ ਸਿੰਘ) ਨੇ ਨਵੇਂ ਸਿਰੇ ਤੋਂ ਕਿਸੇ ਪਾਸਿਉਂ ਸਿਰ ਕੱਢਿਆ ਅਤੇ ਪੰਜਾਬ ਦੇ ਇਲਾਕਿਆਂ ਵਿਚ ਉਨ੍ਹਾਂ ਦੇ ਜੁਰਮ ਦੀ ਚਰਚਾ ਫੈਲ ਗਈ।" ਅਬਦੁਸ ਸਮਦ ਖ਼ਾਂ ਜੋ ਪਹਿਲੋਂ ਹੀ ਉਕਤ ਮੁਹਿੰਮ ਲਈ ਮੁਕੱਰਰ ਹੋਇਆ ਸੀ, ਸ਼ਾਹੀ ਹੁਕਮ ਮਿਲਦੇ ਸਾਰ ਤੁਰੰਤ ਬੜੀ ਤੇਜ਼ੀ ਨਾਲ ਸਿੱਖਾਂ ਦਾ ਮੁਕਾਬਲਾ ਕਰਨ ਲਈ ਚੱਲ ਪਿਆ। ਬੰਦਾ ਸਿੰਘ ਬਹਾਦੁਰ ਦੀ ਸੈਨਿਕ ਸ਼ਕਤੀ ਦਾ ਮੁਲਾਂਕਣ ਕਰਦਾ ਹੋਇਆ ਔਰੰਗਾਬਾਦੀ ਲਿਖਦਾ ਹੈ ਕਿ "ਉਸ ਦੀ ਫ਼ੌਜ ਦਾ ਗ਼ਲਬਾ ਪਹਿਲਾਂ ਦੀ ਨਿਸਬਤ ਸੌਵਾਂ ਹਿੱਸਾ ਵੀ ਨਹੀਂ ਸੀ, ਇਸ ਲਈ ਉਹ ਗ਼ਾਜ਼ੀਆਂ ਦੀ ਫ਼ਤਹਿਮੰਦ ਫ਼ੌਜਾਂ ਦਾ ਮੁਕਾਬਲਾ ਨਾ ਕਰ ਸਕਿਆ। ...ਉਹ ਉਸ ਗੜ੍ਹੀ 'ਚ ਜਿਹੜੀ ਉਸ ਹੰਕਾਰੀ ਤੇ ਗੁੰਮਨਾਮੀ ਦੇ ਵਾਸੀ ਦੀ ਜੇਲ੍ਹ ਸੀ ਤੇ ਤਿੱਤਰ-ਬਿੱਤਰ ਹੋਣ ਦੇ ਸ਼ੁਰੂ ਵਿਚ ਉਸ ਇਲਾਕੇ ਵਿਚ ਉਸਾਰੀ ਸੀ, ਜਾ ਵੜਿਆ। ...ਫ਼ੌਜ ਦੇ ਹਰਾਵਲ ਦਸਤੇ ਨੇ ਖ਼ੁਦ ਸਵੇਰੇ ਉਪਰੋਕਤ ਗੜ੍ਹੀ ਨੂੰ ਘੇਰਾ ਪਾ ਲਿਆ। ਮਾਰ-ਧਾੜ ਦਾ ਬਾਜ਼ਾਰ ਗ਼ਰਮ ਹੋ ਗਿਆ। ਸੋ ਉਸ ਮੁਬਾਰਿਕ ਦਿਹਾੜੇ ਕੋਈ ਦੋ ਹਜ਼ਾਰ ਸਿੱਖ ਕਤਲ ਹੋ ਗਏ ਤੇ ਬਹੁਤ ਸਾਰਿਆਂ ਨੇ ਮਰਨ ਦੇ ਕਰੀਬ ਹੋ ਕੇ ਪੈਰ ਘਸੀਟਦਿਆਂ ਤੇ ਬੋਲਣ ਤੋਂ ਅਸਮਰੱਥ ਹੋਇਆਂ ਖ਼ੁਦ ਨੂੰ ਉਪਰ ਲਿਖੀ ਗੜ੍ਹੀ ਜਿਹੜੀ ਅਸਲ ਵਿਚ ਦੁਰਘਟਨਾਵਾਂ ਦਾ ਘਰ ਸੀ, ਵਿਚ ਪਹੁੰਚਾਇਆ।"

ਮੁਹੰਮਦ ਕਾਸਿਮ ਔਰੰਗਾਬਾਦੀ ਦੀ ਗਵਾਹੀ ਅਨੁਸਾਰ ਗੁਰਦਾਸ ਨੰਗਲ ਦੀ ਗੜ੍ਹੀ ਨੂੰ ਜਾਣ ਵਾਲੇ ਰਸਤਿਆਂ ਉੱਤੇ ਬਾਬਾ ਬੰਦਾ ਸਿੰਘ ਬਹਾਦੁਰ ਨੇ ਹੋਰ ਵੀ ਕਈ ਕੱਚੇ ਕਿਲ੍ਹੇ ਤੀਮਾਰ ਕਰਵਾਏ ਸਨ। ਪਰ ਮੁਨਾਸਿਬ ਵਕਤ ਨਾ ਮਿਲਣ

ਕਰਕੇ ਇਨ੍ਹਾਂ ਗੜ੍ਹੀਆਂ ਦੀ ਚੰਗੀ ਤਰ੍ਹਾਂ ਮਜ਼ਬੂਤੀ ਨਹੀਂ ਸੀ ਕੀਤੀ ਜਾ ਸਕੀ। ਚੁਨਾਂਚਿ ਗੁਰਦਾਸ ਨੰਗਲ ਨੂੰ ਘੇਰਨ ਤੋਂ ਪਹਿਲੇ ਮੁਗ਼ਲ ਸੈਨਾ ਨੂੰ ਐਸੇ ਕਿਲ੍ਹੇ ਸਰ ਕਰਨ ਲਈ ਸਖ਼ਤ ਮੁਸ਼ੱਕਤ ਕਰਨੀ ਪਈ ਸੀ।

ਮੁਗ਼ਲ ਇਤਿਹਾਸਕਾਰਾਂ ਅਨੁਸਾਰ ਅਬਦੁਸ ਸਮਦ ਖ਼ਾਂ ਨੇ 7 ਅਪ੍ਰੈਲ 1715 ਈ. ਨੂੰ ਗੁਰਦਾਸ ਨੰਗਲ ਨੂੰ ਘੇਰਾ ਪਾਇਆ ਸੀ ਤੇ ਇਹ ਮੁਹਾਸਿਰਾ 7 ਦਸੰਬਰ 1715 ਈ. ਨੂੰ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਦੀ ਗ੍ਰਿਫ਼ਤਾਰੀ ਨਾਲ ਖ਼ਤਮ ਹੋਇਆ ਸੀ। ਮੁਹੰਮਦ ਕਾਸਿਮ ਔਰੰਗਾਬਾਦੀ ਉਕਤ ਲੰਮੇ ਮੁਹਾਸਿਰੇ ਦੌਰਾਨ ਹੋਈਆਂ ਝੜਪਾਂ ਤੇ ਅਬਦੁਸ ਸਮਦ ਖ਼ਾਂ ਦੀ ਸਿੱਖਾਂ ਨੂੰ ਘੇਰਨ ਦੀ ਰਣਨੀਤੀ ਬਾਰੇ ਕੋਈ ਟਿੱਪਣੀ ਨਹੀਂ ਕਰਦਾ। ਉਹ ਗੜ੍ਹੀ ਅੰਦਰ ਰਾਸ਼ਨ ਦੀ ਥੁੜ੍ਹ, ਭੁੱਖ ਕਾਰਨ ਸਿੱਖਾਂ ਦੇ ਸਰੀਰਾਂ ਵਿਚ ਆਈ ਸਰੀਰਕ ਨਿਰਬਲਤਾ ਆਦਿ ਦੇ ਵਾਕਿਆਤ ਨੂੰ ਬੜੀ ਸੰਖੇਪਤਾ ਨਾਲ ਵਰਣਨ ਕਰਦਾ ਹੈ। ਉਹ ਮੁਗ਼ਲ ਸੈਨਾ ਦੇ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਨਿਰਵਿਰੋਧ ਦਾਖ਼ਲੇ ਬਾਰੇ ਲਿਖਦਾ ਹੈ ਕਿ "ਜਿਸ ਵੇਲੇ ਜਹਾਨ ਨੂੰ ਗਰਮ ਕਰਨ ਵਾਲਾ ਸੂਰਜ ਆਸਮਾਨ ਦੇ ਵਿਚਾਲੇ ਆ ਗਿਆ ਤਾਂ ਉਪਰੋਕਤ ਫ਼ੌਜਾਂ ਦਾ ਸੈਨਾਪਤੀ (ਅਬਦੁਸ ਸਮਦ ਖ਼ਾਂ) ਵੀ ਸ਼ਾਮਿਲ ਹੋ ਕੇ ਮਨਹੂਸ ਗੜ੍ਹੀ ਉੱਤੇ ਝਪਟਣ ਵਾਲਾ ਬਣ ਗਿਆ। ਉਸ ਨੇ ਇਕ ਦੂਜੇ ਨਾਲ ਸਲਾਹ ਮਸ਼ਵਰਾ ਕਰ ਕੇ ਪੂਰਬ ਵੱਲ ਰੁਖ਼ ਕੀਤਾ ਅਤੇ ਉਪਰੋਕਤ ਗੜ੍ਹੀ ਤੋਂ ਜਿਸ ਵੇਲੇ ਉਸ ਗਰੋਹ (ਸਿੱਖਾਂ) ਵਲੋਂ ਲੜਾਈ ਦੀ ਤਾਕਤ ਖ਼ਤਮ ਹੋ ਗਈ ਅਤੇ ਅਤਿਅੰਤ ਤੰਗੀ ਹੋਣ ਤੇ ਭੁੱਖ ਦੇ ਹਾਵੀ ਹੋਣ ਸਦਕਾ ਉਨ੍ਹਾਂ ਭੈੜੀ ਤਬੀਅਤ ਵਾਲਿਆਂ ਦੇ ਜਿਸਮਾਂ ਦੇ ਅੰਗ ਹਰਕਤ ਕਰਨੋਂ ਹਟ ਗਏ ਤੇ ਉਨ੍ਹਾਂ ਵਿਚ ਤਲਵਾਰਾਂ ਉਠਾਉਣ ਦੀ ਹਿੰਮਤ ਨਾ ਰਹੀ, ਇਥੋਂ ਤੱਕ ਯਕੀਨ ਹੋ ਗਿਆ ਕਿ ਉਹ ਕੋਈ ਬੇਹੂਦਾ ਬਕਵਾਸ ਭੀ ਨਹੀਂ ਮਾਰ ਸਕਦੇ, ਇਸਲਾਮੀ ਫ਼ੌਜਾਂ ਦੇ ਗ਼ਾਜ਼ੀ ਪੌੜੀਆਂ ਲਾ ਕੇ ਅਚਾਨਕ ਉਪਰ ਲਿਖੀ ਗੜ੍ਹੀ 'ਚ ਲਮਕਦੇ ਹੋਏ ਜਾ ਵੜੇ। ਕਿਉਂਕਿ ਉਨ੍ਹਾਂ ਤਬਾਹ ਹਾਲ ਵਾਲਿਆਂ ਦੀ ਢਹਿੰਦੀ ਕਲਾ ਦਾ ਅੰਤ ਨੇੜੇ ਪੁੱਜ ਚੁੱਕਾ ਸੀ, ਇਸ ਲਈ ਲੜਾਈ ਦਾ ਮੌਕਾ ਬਣੇ ਬਿਨਾਂ ਹੀ ਉਹ ਭੈੜੀ ਤਬੀਅਤ ਵਾਲਾ ਲਾਹਨਤੀ ਕਾਫ਼ਰ (ਬੰਦਾ ਸਿੰਘ) ਫੜਿਆ ਗਿਆ। ਉਸ ਕਾਲੇ ਮੂੰਹ ਵਾਲੇ ਦੇ ਨਿਕੰਮੇ ਸਾਥੀ, ਜਿਨ੍ਹਾਂ ਨੇ ਇਕ ਜਹਾਨ ਭਰ ਨੂੰ ਬੇਘਰ ਕਰ ਛੱਡਿਆ ਸੀ, ਭੀ ਬਲਾ ਦੇ ਜਾਲ ਵਿਚ ਫਸ ਗਏ। ਉਨ੍ਹਾਂ ਵਿੱਚੋਂ ਕਿਸੇ ਨੇ ਭੀ ਤਲਵਾਰ ਨਾਲ ਮੁਕਾਬਲਾ ਨਾ ਕੀਤਾ।" ਉਹ ਲਿਖਦਾ ਹੈ ਕਿ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਭੇਡਾਂ ਦੇ ਇੱਜੜ ਵਾਂਗ ਹੱਕ ਕੇ ਗੜ੍ਹੀ 'ਚੋਂ ਬਾਹਰ ਲਿਆਂਦਾ ਪਰ "ਉਸ ਟੋਲੇ 'ਤੇ ਜਾਨ ਜਾਣ ਦਾ ਡਰ ਉੱਕਾ ਹੀ ਹਾਵੀ ਨਹੀਂ ਸੀ।"

ਗੁਰਦਾਸ ਨੰਗਲ ਵਿੱਚੋਂ ਗ੍ਰਿਫ਼ਤਾਰ ਕੀਤੇ ਸਿੱਖਾਂ ਉੱਤੇ ਭੁੱਖ ਦਾ ਆਲਮ ਇਤਨਾ ਛਾਇਆ ਹੋਇਆ ਸੀ ਕਿ "ਉਹ ਰੋਟੀ ਲਈ ਜਾਨ ਦੇ ਰਹੇ ਸਨ.....

ਅਜਿਹੀ ਹਾਲਤ ਵਿਚ ਜਦੋਂ ਕਿ ਭੁੱਖ ਉਨ੍ਹਾਂ 'ਤੇ ਪੂਰੀ ਹਾਵੀ ਹੋ ਗਈ ਸੀ ਤੇ ਰੋਟੀ ਦੀ ਬਹੁਤੀ ਖ਼ਾਹਿਸ਼ ਸਦਕਾ, ਆਪਣੀ ਸਮਰੱਥਾ ਨਾਲੋਂ ਵਧੇਰੇ ਖਾ ਰਹੇ ਸਨ। ਇਸੇ ਕਾਰਨ ਉਹ ਮਰ ਕੇ ਜਹੰਨਮ ਨੂੰ ਚਲੇ ਗਏ। ਬਾਕੀ ਬਚੇ ਸਿੱਖਾਂ ਨੂੰ ਜ਼ੰਜੀਰਾਂ ਵਿਚ ਜਕੜ ਕੇ ਤੇ ਲੋਹੇ ਦੇ ਪਟੇ (ਤੌਂਕ) ਗਲਾਂ 'ਚ ਪਾ ਕੇ ਨਿਗਰਾਨੀ ਹੇਠ ਰੱਖ ਲਿਆ। (ਸ਼ਾਹੀ ਫ਼ੌਜਾਂ ਨੇ) ਸਮੇਂ ਦੇ ਉਸ ਧੋਖੇਬਾਜ਼ (ਬੰਦਾ ਸਿੰਘ) ਨੂੰ ਭੀ ਲੋਹੇ ਦੇ ਪਿੰਜਰੇ ਵਿਚ ਕੈਦ ਕਰ ਲਿਆ।"

## ਜਲੂਸ ਦੀ ਸ਼ਕਲ ਵਿਚ ਦਿੱਲੀ ਦਾਖ਼ਲਾ :

ਮੁਹੰਮਦ ਕਾਸਿਮ ਔਰੰਗਾਬਾਦੀ ਦੇ ਕਹਿਣ ਅਨੁਸਾਰ ਗੁਰਦਾਸ ਨੰਗਲ ਦੀ ਗੜ੍ਹੀ ਫ਼ਤਹਿ ਕਰਨ ਉਪਰੰਤ ਅਬਦੁਸ ਸਮਦ ਖ਼ਾਂ ਨੇ ਕੁਝ ਦਿਨ ਲਈ ਖ਼ੁਸ਼ੀ ਦੇ ਜਸ਼ਨ ਮਨਾਏ ਤੇ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਆਪਣੇ ਪੁੱਤਰ ਜ਼ਕਰੀਆ ਖ਼ਾਨ ਦੀ ਨਿਗਰਾਨੀ ਹੇਠ ਦਿੱਲੀ ਨੂੰ ਰਵਾਨਾ ਕਰ ਦਿੱਤਾ। ਉਹ ਲਿਖਦਾ ਹੈ ਕਿ "ਖ਼ਾਨ ਬਹਾਦਰ ਕੋਈ ਚਾਲ੍ਹੀ ਹਜ਼ਾਰ (40000) ਵਾਲਾਂ ਵਾਲੇ ਨਿਕੰਮੇ ਆਦਮੀਆਂ (ਸਿੱਖਾਂ) ਦੇ ਸਿਰਾਂ ਦੀਆਂ ਖੱਲਾਂ ਜਿਹੜੀਆਂ ਇਕੱਠੀਆਂ ਕੀਤੀਆਂ ਹੋਈਆਂ ਸਨ, ਛਕੜਾ ਗੱਡੀਆਂ 'ਤੇ ਲੱਦ ਕੇ ਤੇ ਉਨ੍ਹਾਂ ਨੂੰ, ਜਿਹੜੇ ਜ਼ੰਜੀਰਾਂ ਨਾਲ ਜਕੜੇ ਹੋਏ ਸਨ, ਨਾਲ ਲੈ ਕੇ ਬਾਦਸ਼ਾਹ ਵੱਲ ਚੱਲ ਪਿਆ ਅਤੇ ਰੱਬ ਦੀ ਮੱਦਦ ਨਾਲ ਕੁਝ ਦਿਨਾਂ 'ਚ ਰਾਜਧਾਨੀ ਦਿੱਲੀ ਕੋਲ ਪੁੱਜ ਕੇ ਡੇਰਾ ਕੀਤਾ।" ਜਦੋਂ ਇਸ ਸੰਬੰਧੀ ਬਿਨੈ-ਪੱਤਰ ਬਾਦਸ਼ਾਹ ਦੇ ਹਜ਼ੂਰ ਪੇਸ਼ ਹੋਇਆ ਤਾਂ ਉਸ ਨੇ ਇਤਮਾਦੁ-ਦੌਲਾ, ਮੁਹੰਮਦ ਅਮੀਨ ਖ਼ਾਨ ਨੂੰ ਖ਼ਾਨ ਬਹਾਦਰ ਜ਼ਕਰੀਆ ਖ਼ਾਨ ਦਾ ਸਵਾਗਤ ਕਰਨ ਲਈ ਭੇਜਿਆ। ਦਿੱਲੀ ਦੇ ਨਜ਼ਦੀਕ ਬਾਦਲੀ ਦੇ ਸਥਾਨ 'ਤੇ ਦੋਨਾਂ ਦੀ ਮੁਲਾਕਾਤ ਹੋਈ ਤੇ ਬੰਦਾ ਸਿੰਘ ਬਹਾਦਰ ਦੇ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਜਲੂਸ ਦੀ ਸ਼ਕਲ ਵਿਚ ਬਾਦਸ਼ਾਹ ਦੇ ਹਜ਼ੂਰ ਪੇਸ਼ ਕਰਨ ਦੀ ਵਿਉਂਤ ਬਣਾਈ ਗਈ। ਫਲਸਰੂਪ ਸਿੱਖਾਂ ਦੇ ਸਿਰਾਂ ਦੀਆਂ ਸਾਰੀਆਂ ਖੱਲਾਂ ਛਕੜਾ ਗੱਡੀਆਂ ਤੋਂ ਉਤਰਵਾ ਕੇ ਨੇਜ਼ਿਆਂ ਉੱਤੇ ਟੰਗਵਾ ਦਿੱਤੀਆਂ। ਜ਼ੰਜੀਰਾਂ ਵਿਚ ਜਕੜੇ ਸਿੱਖਾਂ ਨੂੰ ਮਖ਼ੌਲੀਆ ਟੋਪੀਆਂ ਪਹਿਨਾ ਕੇ ਊਠਾਂ 'ਤੇ ਸਵਾਰ ਕਰਵਾ ਦਿੱਤਾ। ਬੰਦਾ ਸਿੰਘ ਬਹਾਦਰ ਦੇ ਚਿਹਰੇ 'ਤੇ ਸੁਰਖ਼ ਪਾਊਡਰ ਲਾ ਕੇ ਇਕ ਹੱਥਣੀ 'ਤੇ ਬਿਠਾ ਦਿੱਤਾ। ਉੱਘੇ ਸਿੱਖ ਸਰਦਾਰਾਂ ਨੂੰ ਮਖ਼ੌਲੀਆ ਟੋਪੀਆਂ ਤੇ ਭੇਡਾਂ ਦੀਆਂ ਖੱਲਾਂ ਪਹਿਨਾ ਕੇ ਊਠਾਂ 'ਤੇ ਸਵਾਰ ਕਰਵਾਇਆ ਗਿਆ। ਇਹ ਸਾਰਾ ਢੰਗ-ਤਰੀਕਾ ਸਿੱਖਾਂ ਨੂੰ ਬਦਨਾਮ ਤੇ ਜ਼ਲੀਲ ਕਰਨ ਲਈ ਘੜਿਆ ਗਿਆ ਸੀ। ਮੁਹੰਮਦ ਕਾਸਿਮ ਔਰੰਗਾਬਾਦੀ ਦੇ ਸ਼ਬਦਾਂ ਵਿਚ "ਜਦੋਂ ਸ਼ਹਿਰ ਵਾਸੀਆਂ ਨੂੰ ਇਸ ਗੱਲ ਦਾ ਪਤਾ

ਲੱਗਾ ਕਿ ਭੈੜੀ ਤਬੀਅਤ ਵਾਲਾ ਗੁਰੂ (ਬੰਦਾ ਸਿੰਘ) ਬੇਇਜ਼ਤੀ ਦੇ ਤਰੀਕੇ ਨਾਲ (ਸ਼ਹਿਰ ਵਿਚ) ਦਾਖ਼ਲ ਹੋ ਗਿਆ ਹੈ ਤਾਂ ਸਾਰੇ ਲੋਕ ਪੂਰੀ ਤੇਜ਼ੀ ਨਾਲ ਉਸ ਨੂੰ ਵੇਖਣ ਲਈ ਪੁੱਜ ਗਏ। ਸੋ ਆਮ ਚੌੜੇ ਰਸਤੇ ਦੇ ਮਕਾਨਾਂ ਦੇ ਬਨੇਰੇ ਤੇ ਛੱਤਾਂ ਲੋਕਾਂ ਨਾਲ ਭਰ ਗਈਆਂ ਅਤੇ ਇਸ ਪ੍ਰਕਾਰ ਦੀ ਭੀੜ ਹੋ ਗਈ ਸੀ ਕਿ ਉਂਗਲੀ ਪਾਉਣ ਨੂੰ ਵਿਰਲ ਬਾਕੀ ਨਹੀਂ ਸੀ ਰਹੀ। ਜਦੋਂ ਆਮ ਲੋਕਾਂ ਨੇ ਉਸ ਲਾਹਨਤੀ ਨੂੰ ਉਸ ਦੇ ਸਾਥੀਆਂ ਸਮੇਤ ਇਸ ਮੰਦਹਾਲੀ ਤੇ ਬੇਇਜ਼ਤੀ ਦੀ ਹਾਲਤ ਵਿਚ ਵੇਖਿਆ ਤਾਂ ਆਮ ਲੋਕਾਂ ਨੇ ਉਨ੍ਹਾਂ (ਸਿੱਖਾਂ) ਉੱਤੇ ਫਿੱਟ ਲਾਹਨਤਾਂ ਦੇ ਆਵਾਜ਼ੇ ਕੱਸੇ। ਉਹ ਮੂਰਖਤਾ ਦੇ ਪੁੰਜ, ਇਸ ਸਖ਼ਤੀ ਦੇ ਬਾਵਜੂਦ ਭੀ ਲੋਕਾਂ ਨਾਲ ਬਹਿਸ-ਮੁਬਾਹਿਸਾ ਕਰ ਰਹੇ ਸਨ ਬਲਕਿ ਇਕ ਦੇ ਬਦਲੇ ਹਜ਼ਾਰ ਸੁਣਾਉਂਦੇ ਸਨ।"

ਗ੍ਰਿਫ਼ਤਾਰ ਕੀਤੇ, ਜ਼ੰਜੀਰਾਂ ਵਿਚ ਜਕੜੇ ਮੌਤ ਤੋਂ ਬੇਖ਼ੌਫ਼ ਹੋ ਕੇ ਗੁਰਬਾਣੀ ਗਾਇਨ ਕਰਦੇ ਸਿੱਖ ਕਿਸ ਤਰ੍ਹਾਂ ਚੜ੍ਹਦੀ ਕਲਾ ਵਿਚ ਵਿਚਰ ਰਹੇ ਸਨ, ਇਸ ਸੰਬੰਧੀ ਔਰੰਗਾਬਾਦੀ ਲਿਖਦਾ ਹੈ ਕਿ "ਬਾਦਸ਼ਾਹ ਵੱਲੋਂ ਦਿੱਤੀ ਜਾਣ ਵਾਲੀ ਸਜ਼ਾ ਉੱਕਾ ਹੀ ਉਨ੍ਹਾਂ ਦੇ ਖ਼ਿਆਲ ਵਿਚ ਨਹੀਂ ਸੀ, ਬਲਕਿ ਉਸ ਇਕੱਠ ਵਿੱਚੋਂ ਇਕ ਆਦਮੀ ਸੁਰੀਲੀ ਤੇ ਵਿਆਕੁਲ ਆਵਾਜ਼ ਨਾਲ ਨਕਸ਼ਾ ਖਿੱਚ ਰਿਹਾ ਸੀ ਕਿ 'ਖ਼ੁਦਾ ਦਾ ਸ਼ੁਕਰ ਹੈ ਕਿ ਅਸੀਂ ਅਮਲਾਂ ਦੇ ਘਰ (ਇਸ ਸੰਸਾਰ) ਨੂੰ ਨਾਸ਼ਵਾਨ ਘਰ ਪਾਇਆ ਤੇ ਇਹ ਗੱਲ ਯਕੀਨ ਦੇ ਨੇੜੇ ਹੈ ਕਿ ਉਹ ਸਦੀਵੀ ਜੀਵਨ ਦਾ ਅਨੰਦ ਲੈਣਗੇ। ਭੈੜੇ ਹਿਰਦੇ ਵਾਲਿਆਂ ਦੇ ਗਰੋਹ ਵਿੱਚੋਂ ਕੋਈ ਆਦਮੀ ਭੀ ਸਜ਼ਾ ਮਿਲਣ ਤੇ ਇਸ ਭਾਰੀ ਦੁਰਘਟਨਾ ਦੇ ਬਾਵਜੂਦ, ਮੱਥੇ 'ਤੇ ਵੱਟ ਨਹੀਂ ਪਾ ਰਿਹਾ ਸੀ ਅਤੇ ਖਿੜੇ ਮੱਥੇ ਜਾ ਰਹੇ ਸਨ।' ਅਖ਼ੀਰ ਜਲੂਸ ਦੀ ਸ਼ਕਲ ਵਿਚ ਸਿੱਖਾਂ ਨੂੰ ਸ਼ਾਹੀ ਦਰਬਾਰ ਦੇ ਝਰੋਖੇ ਹੇਠ ਲਿਆ ਖੜਾ ਕੀਤਾ ਤਾਂ ਕਿ ਬਾਦਸ਼ਾਹ ਫ਼ਰੁਖ਼ਸੀਅਰ ਵੀ ਇਕ ਨਜ਼ਰ ਉਨ੍ਹਾਂ ਨੂੰ ਦੇਖ ਲਵੇ। ਉਸ ਵਕਤ ਲੋਕਾਂ ਦੀ ਐਨੀ ਭੀੜ ਇਕੱਠੀ ਹੋ ਗਈ ਸੀ ਕਿ ਸ਼ਾਹੀ ਕਰਿੰਦੇ 'ਲੋਕਾਂ ਨੂੰ ਹਟਾਉਣ ਦਾ ਬਥੇਰਾ ਯਤਨ ਕਰਦੇ ਸਨ ਪਰ ਲੋਕ ਉਨ੍ਹਾਂ ਦੀ ਗੱਲ ਨੂੰ ਦਿਲ 'ਚ ਉੱਕਾ ਹੀ ਨਹੀਂ ਲਿਆਉਂਦੇ ਸਨ। ਸ਼ਾਇਦ ਉਸ ਦਿਨ ਦੁੱਧ ਚੁੰਘਦੇ ਬੱਚੇ, ਬੀਮਾਰ ਤੇ ਅੰਨ੍ਹਿਆਂ ਤੋਂ ਬਿਨਾਂ ਕੋਈ ਆਦਮੀ ਘਰ ਵਿਚ ਨਹੀਂ ਰਿਹਾ ਹੋਵੇਗਾ। ਲੋਕਾਂ ਦੇ ਭਾਰੀ ਇਕੱਠ ਸਦਕਾ ਬਾਜ਼ਾਰ ਵਿਚ ਲੰਘਣ ਨੂੰ ਰਾਹ ਨਹੀਂ ਮਿਲ ਰਿਹਾ ਸੀ।' ਸ਼ਾਹੀ ਦਰਬਾਰ ਦੇ ਅਮੀਰਾਂ-ਵਜ਼ੀਰਾਂ ਦੀ ਹਾਜ਼ਰੀ ਵਿਚ ਜਦੋਂ ਬਾਦਸ਼ਾਹ ਫ਼ਰੁਖ਼ਸੀਅਰ ਨੇ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਉਪਰ ਝਰੋਖੇ ਵਿੱਚੋਂ ਨਜ਼ਰ ਮਾਰੀ ਤਾਂ ਉਹ ਵੇਖਦੇ ਸਾਰ "ਹੈਰਾਨੀ ਦੀ ਘੁੰਮਣ ਘੇਰੀ 'ਚ ਡੁੱਬ ਗਿਆ। ਬਾਦਸ਼ਾਹ ਨੇ ਇਹ ਗੱਲ ਵੀ ਆਖੀ ਕਿ ਉਨ੍ਹਾਂ (ਸਿੱਖਾਂ) ਦੇ ਚਿਹਰੇ ਅਨੋਖੀ ਤਰ੍ਹਾਂ ਦੇ ਡਰਾਉਣੇ ਤੇ ਸ਼ੋਰ-ਸ਼ਰਾਬੇ ਨਾਲ ਭਰੇ ਪਏ ਹਨ। ਰੱਬ ਨਾ ਚਾਹੇ ਜੇ ਇਨ੍ਹਾਂ ਦੀ ਹਸਤੀ ਦੀ ਬੁਨਿਆਦ ਕੁਝ ਹੋਰ ਦਿਨ ਪੱਕੀ ਹੋ ਜਾਂਦੀ

ਅਤੇ ਇਹ ਬਾਦਸ਼ਾਹ ਦੀ ਨਿਗਰਾਨੀ ਹੇਠਲੇ ਇਲਾਕਿਆਂ ਵਿਚ ਪੱਕੇ ਪੈਰੀਂ ਹੋ ਜਾਂਦੇ ਤਾਂ ਇਸ ਟੋਲੇ ਦੀਆਂ ਜੜ੍ਹਾਂ ਪੁੱਟਣੀਆਂ ਮੁਸ਼ਕਲ ਕੰਮ ਹੋ ਜਾਂਦਾ। ਕੋਈ ਆਦਮੀ ਨਜ਼ਰ ਨਹੀਂ ਆਉਂਦਾ ਸੀ ਜਿਹੜਾ ਇਨ੍ਹਾਂ ਨਾਲ ਲੋਹਾ ਲੈਣ ਲਈ ਸੁਰਖ਼ਰੂ ਹੋ ਜਾਂਦਾ। ਪਰ ਜਿੰਨਾ ਚਿਰ ਜੰਗਲ ਦੇ ਪਾਧੀਆਂ ਤੇ ਬਦਜ਼ਾਤ ਕਮੀਨਿਆਂ (ਸਿੱਖਾਂ) ਵਲੋਂ ਖੜੀਆਂ ਕੀਤੀਆਂ ਮੁਸ਼ਕਲਾਂ ਦਾ ਹੱਲ ਨਾ ਹੋ ਜਾਂਦਾ, ਸਾਡੇ ਵਾਸਤੇ ਤਾਂ ਇਹ ਮੁਹਿੰਮ ਸਿਰਦਰਦ ਸੀ।"

## ਇਸਲਾਮ ਦੀ ਪੇਸ਼ਕਸ਼ :

ਮੁਹੰਮਦ ਕਾਸਿਮ ਔਰੰਗਾਬਾਦੀ ਦੀ ਗਵਾਹੀ ਅਨੁਸਾਰ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀ ਸਿੱਖਾਂ ਨੂੰ ਜਾਨ ਬਖ਼ਸ਼ੀ ਲਈ ਇਸਲਾਮ ਧਾਰਨ ਕਰਨ ਦੀ ਪੇਸ਼ਕਸ਼ ਕੀਤੀ ਗਈ। ਸਿੱਖਾਂ ਨੂੰ ਧਰਮ ਪਰਿਵਰਤਨ ਹਿਤ ਪ੍ਰੇਰਨ ਲਈ ਸ਼ਾਹੀ ਦਰਬਾਰ ਦੇ ਮੌਲਾਣਿਆਂ ਨੇ ਇਸਲਾਮ ਦੀ ਵਡਿਆਈ ਵਿਚ ਦਲੀਲਾਂ ਵੀ ਦਿੱਤੀਆਂ ਪਰ ਬਾਬਾ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਨੇ ਮੌਤ ਪ੍ਰਤੱਖ ਸਾਹਮਣੇ ਹੋਣ ਦੇ ਬਾਵਜੂਦ "ਮੁਹੰਮਦੀ ਪੱਕੇ ਦੀਨ ਦੇ ਮਾਲਿਕ ਨੂੰ ਸਲਾਮ ਨਾ ਕੀਤਾ ਭਾਵ ਇਸਲਾਮ ਕਬੂਲ ਨਾ ਕੀਤਾ ਬਲਕਿ ਹਜ਼ਰਤ ਮੁਹੰਮਦ ਨੂੰ ਇਕ ਘੱਟ ਰੁਤਬੇ ਵਾਲੇ ਦੇ ਬਰਾਬਰ ਵੀ ਨਾ ਸਮਝਿਆ। ਸ਼ਾਹੀ ਦਰਬਾਰ ਦੇ ਅਕਸਰ ਸੂਝਵਾਨ ਬਜ਼ੁਰਗਾਂ ਨੇ ਭੀ ਇਸਲਾਮ ਧਰਮ ਨੂੰ ਪੁਰਾਣਾ ਦੱਸਦੇ ਹੋਏ ਪਵਿੱਤਰ ਇਸਲਾਮ ਮਜ਼੍ਹਬ ਧਾਰਨ ਕਰਨ ਲਈ ਕਿਹਾ ਪਰ ਉਨ੍ਹਾਂ (ਸਿੱਖਾਂ) ਦੀ ਜ਼ਬਾਨ ਵਿੱਚੋਂ ਖ਼ੁਰਦਰੀਆਂ ਤੇ ਬੇਅਰਥ ਗੱਲਾਂ ਤੋਂ ਬਿਨਾਂ ਕੋਈ ਗੱਲ ਨਾ ਨਿਕਲੀ ਤੇ ਉਨ੍ਹਾਂ ਨੇ ਆਪਣੀ ਦ੍ਰਿੜ੍ਹਤਾ ਨਾ ਛੱਡੀ। ਬਾਦਸ਼ਾਹ ਇਹ ਹਾਲਤ ਵੇਖ ਕੇ ਤੇ ਸਿੱਖਾਂ ਵੱਲੋਂ ਵਿਰੋਧਤਾ ਜਾਰੀ ਰੱਖਣ ਸਦਕਾ ਚੁੱਪ ਰਿਹਾ।"

## ਸ਼ਹੀਦੀ ਦਾ ਮੰਜ਼ਰ :

ਔਰੰਗਾਬਾਦੀ ਅਨੁਸਾਰ ਜਦ ਸਿੱਖਾਂ ਨੇ ਇਸਲਾਮ ਧਾਰਨ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਸ਼ਾਹੀ ਹੁਕਮ ਜਾਰੀ ਹੋਇਆ ਕਿ ਰੋਜ਼ਾਨਾ ਸੌ-ਸੌ ਸਿੱਖਾਂ ਨੂੰ ਕਤਲ ਕਰ ਕੇ ਸ਼ਹਿਰ ਵਿਚ ਘੁਮਾਇਆ ਜਾਏ ਤਾਂ ਕਿ ਇਸ ਦੀ ਚਰਚਾ ਫੈਲ ਜਾਏ ਤੇ ਲੋਕ ਵੀ ਇਸ ਤੋਂ ਸਬਕ ਸਿੱਖਣ। ਲੇਖਕ ਅਨੁਸਾਰ ਸਿੱਖਾਂ ਵਿਚ ਮੌਤ ਦਾ ਡਰ ਨਹੀਂ, ਬਲਕਿ ਸ਼ਹੀਦੀ ਲਈ ਅਨੰਤ ਚਾਉ ਸੀ। "ਬੜੀ ਅਨੋਖੀ ਗੱਲ ਹੈ ਕਿ ਜਦੋਂ ਉਨ੍ਹਾਂ ਨਾਪਾਕਾਂ (ਸਿੱਖਾਂ) ਨੂੰ ਕਤਲ ਕਰਨ ਵਾਸਤੇ ਲਿਆਉਂਦੇ ਸਨ ਤਾਂ ਉਨ੍ਹਾਂ 'ਚੋਂ ਹਰੇਕ ਖ਼ੁਸ਼ੀ-ਖ਼ੁਸ਼ੀ ਅੱਗੇ ਵੱਧ ਰਿਹਾ ਸੀ ਅਤੇ ਜਾਨ ਜਾਣ ਦਾ ਡਰ ਉੱਕਾ

ਹੀ ਦਿਲ 'ਚ ਨਹੀਂ ਲਿਆ ਰਿਹਾ ਸੀ। ਇਸੇ ਤਰ੍ਹਾਂ ਇਕੱਲਾ-ਇਕੱਲਾ ਮੌਤ ਦੇ ਜੰਗਲ ਦਾ ਪਾਂਧੀ ਬਣ ਗਿਆ ਭਾਵ ਮਾਰਿਆ ਗਿਆ ਪਰੰਤੂ ਕਿਸੇ ਵਲੋਂ ਕੋਈ ਕਮਜ਼ੋਰੀ (ਬੁਜ਼ਦਿਲੀ) ਦੀ ਆਵਾਜ਼ ਨਾ ਆਈ।" ਜਦੋਂ ਬਾਬਾ ਬੰਦਾ ਸਿੰਘ ਬਹਾਦੁਰ ਦੇ ਸਾਹਮਣੇ ਉਸ ਦੇ ਬੇਟੇ ਨੂੰ ਸ਼ਹੀਦ ਕੀਤਾ ਗਿਆ ਤਾਂ ਉਹ ਕਿਸ ਤਰ੍ਹਾਂ ਸ਼ਾਂਤ ਚਿਤ ਰੱਬੀ ਭਾਣੇ ਵਿਚ ਲੀਨ ਸੀ, ਉਸ ਦਾ ਨਕਸ਼ਾ ਖਿੱਚਦਾ ਔਰੰਗਾਬਾਦੀ ਲਿਖਦਾ ਹੈ ਕਿ "ਉਸ ਜਮਾਤ ਦੇ ਆਗੂ (ਬੰਦਾ ਸਿੰਘ) ਦਾ ਇਕ ਪੁੱਤਰ ਬਾਕੀ ਰਹਿੰਦਾ ਸੀ। ਪਹਿਲਾਂ ਖ਼ੁਦ ਉਸ ਦੇ ਸਾਹਮਣੇ ਉਸ ਦੇ ਬੇਟੇ ਦਾ ਬੰਦ-ਬੰਦ ਕੱਟਿਆ ਗਿਆ ਪਰ ਉਸ ਨੇ ਕੋਈ ਹਰਫ਼ ਜ਼ਬਾਨ 'ਤੇ ਨਾ ਲਿਆਂਦਾ ਤੇ ਆਪਣੀ ਅੱਖ 'ਚੋਂ ਹੰਝੂ ਕੇਰਨਾ ਤਾਂ ਇਕ ਪਾਸੇ ਰਿਹਾ, ਬਲਕਿ ਮੱਥੇ ਵੱਟ ਤਕ ਨਾ ਪਾਇਆ ਤੇ ਮੁਸਕਰਾਉਣ ਵਾਲਾ ਮੂੰਹ ਬਣਾਇਆ ਹੋਇਆ ਸੀ।"

ਭਾਵੇਂ ਮੁਹੰਮਦ ਕਾਸਿਮ ਔਰੰਗਾਬਾਦੀ ਨੇ ਬੰਦਾ ਸਿੰਘ ਬਹਾਦੁਰ ਤੇ ਸਿੱਖਾਂ ਲਈ ਬੜੀ ਅਭੱਦਰ ਤੇ ਅਸੱਭਯ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਪਰ ਸਿੱਖਾਂ ਦੀ ਸਿਦਕ-ਦਿਲੀ ਅੰਤ ਨੂੰ ਜਾਦੂ ਵਾਂਗ ਉਸ ਦੇ ਸਿਰ 'ਤੇ ਚੜ੍ਹ ਕੇ ਬੋਲਦੀ ਹੈ ਕਿ "ਪੜ੍ਹੀਆਂ ਨਾ ਪੜ੍ਹੀਆਂ ਤੇ ਸੁਣੀਆਂ ਗੱਲਾਂ ਤੋਂ ਪਤਾ ਲੱਗਦਾ ਹੈ ਕਿ ਕਿਸੇ ਸਮੇਂ ਵਿਚ ਵੀ ਇਹੋ ਜਿਹੀ ਸੰਘਰਸ਼ ਕਰਨ ਵਾਲੀ ਤੇ ਸ਼ਾਂਤ-ਸੁਭਾਅ ਕੌਮ (ਸਿੱਖਾਂ ਵਰਗੀ) ਦੁਨੀਆਂ ਵਿਚ ਪੈਦਾ ਨਹੀਂ ਹੋਈ।" ਕਿਸੇ ਵਿਰੋਧੀ ਇਤਿਹਾਸਕਾਰ ਦੀ ਕਲਮ ਵਿੱਚੋਂ ਨਿਕਲੇ ਇਹ ਸ਼ਬਦ ਨਿਸਚੇ ਹੀ ਬਾਬਾ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਨਾਲ ਸ਼ਹੀਦੀ ਪਾਉਣ ਵਾਲੇ ਸਿੱਖਾਂ ਲਈ ਖ਼ਰਾਜ-ਏ-ਅਕੀਦਤ ਦੇ ਫੁੱਲਾਂ ਤੋਂ ਘੱਟ ਨਹੀਂ ਹਨ।



## ਬਾਬਾ ਬੰਦਾ ਸਿੰਘ ਤੇ ਸਿੱਖਾਂ ਬਾਰੇ ਟਿੱਪਣੀਆਂ :

ਬੇਸ਼ੱਕ *ਅਹਵਾਲ-ਉਲ-ਖ਼ਵਾਕੀਨ* ਵਿਚ ਸਿੱਖਾਂ ਤੇ ਬਾਬਾ ਬੰਦਾ ਸਿੰਘ ਬਹਾਦੁਰ ਲਈ ਬੜੀ ਘਿਰਣਿਤ ਤੇ ਅਭੱਦਰ ਸ਼ਬਦਾਵਲੀ ਦਾ ਪ੍ਰਯੋਗ ਹੋਇਆ ਹੈ, ਪਰ ਇਸ ਵਿੱਚੋਂ ਵੀ ਉਨ੍ਹਾਂ ਦੀ ਸ਼ਖ਼ਸੀਅਤ ਤੇ ਸੁਭਾਅ ਦੇ ਕਈ ਪਹਿਲੂ ਉਜਾਗਰ ਹੁੰਦੇ ਹਨ। ਕਿਉਂਕਿ ਬਾਬਾ ਬੰਦਾ ਸਿੰਘ ਬਹਾਦੁਰ ਮੁਗ਼ਲ ਸੈਨਾ ਦੇ ਘੇਰੇ ਨੂੰ ਤੋੜ ਕੇ ਕਈ ਵਾਰ ਬਚ ਨਿਕਲਿਆ ਸੀ, ਇਸ ਲਈ ਆਪਣੀ ਨਾਕਾਮੀ ਨੂੰ ਛੁਪਾਉਣ ਲਈ ਮੁਗ਼ਲ ਸਰਦਾਰ ਬਾਬਾ ਬੰਦਾ ਸਿੰਘ ਬਹਾਦੁਰ ਨੂੰ ਜਾਦੂਗਰ, ਫ਼ਰੇਬੀ ਤੇ ਧੋਖੇਬਾਜ਼ ਗਰਦਾਨਦੇ ਸਨ। ਉਸ ਦੇ ਨਾਲ ਲੋਹਾ ਲੈਣ ਲਈ ਵੱਡੇ-ਵੱਡੇ ਮੁਗ਼ਲ ਅਹਿਲਕਾਰ ਕੰਨੀ ਕਤਰਾਉਂਦੇ ਸਨ। ਉਹ ਆਪਣੀ ਰਣਨੀਤੀ ਸਮੇਂ ਤੇ ਸਥਿਤੀ ਨੂੰ ਧਿਆਨ ਵਿਚ ਰੱਖ ਕੇ ਬਣਾਉਂਦਾ ਸੀ। ਰਣਖੇਤਰ ਵਿਚ ਪੂਰੀ ਤੇਜ਼ੀ, ਫੁਰਤੀ ਤੇ ਜ਼ੋਰ ਨਾਲ ਵਾਰ ਕਰਨਾ ਉਸ ਦੀ ਵਿਸ਼ੇਸ਼ਤਾ ਸੀ। ਲੋਹਗੜ੍ਹ ਤੇ ਸਢੌਰੇ ਦੀ

ਮੋਰਚਾ ਬੰਦੀ ਲਈ ਉਸ ਨੇ ਲੱਕੜ ਦੇ ਫੱਟੇ, ਜੋ ਸਥਾਨਕ ਤੌਰ 'ਤੇ ਉਪਲਬਧ ਸਨ, ਖ਼ੂਬ ਪ੍ਰਯੋਗ ਵਿਚ ਲਿਆਂਦੇ। ਸ਼ਾਹੀ ਸੈਨਾ ਦੀ ਲੋਹਗੜ੍ਹ ਵੱਲ ਨਕਲੋ-ਹਰਕਤ ਉਪਰ ਨਜ਼ਰ ਰੱਖਣ ਤੇ ਮੁਗ਼ਲ ਸੈਨਿਕਾਂ ਦਾ ਰਸਤਾ ਰੋਕਣ ਲਈ ਲੋਹਗੜ੍ਹ ਦੇ ਖੱਬੇ-ਸੱਜੇ ਉੱਚੇ ਪਹਾੜੀ ਟਿੱਲਿਆਂ ਦੀ ਮੋਰਚਾ ਬੰਦੀ ਬਾਬਾ ਬੰਦਾ ਸਿੰਘ ਬਹਾਦੁਰ ਦੀ ਸੈਨਿਕ ਸੂਝ-ਬੂਝ ਦਾ ਨਮੂਨਾ ਸੀ। ਸ਼ਾਇਦ ਅਜਿਹੇ ਕੁਝ ਕਾਰਨਾਂ ਕਰਕੇ ਔਰੰਗਾਬਾਦੀ ਬਾਬਾ ਬੰਦਾ ਸਿੰਘ ਨੂੰ 'ਬੜਾ ਜੁਗਤੀ' ਦੱਸਦਾ ਹੈ। ਉਹ ਇਕ ਐਸਾ ਜਰਨੈਲ ਸੀ ਜਿਸ ਨੂੰ ਪੰਜਾਬ ਦੇ ਪਹਾੜੀ ਤੇ ਮੈਦਾਨੀ ਇਲਾਕੇ ਦੇ ਸਥਾਨਕ ਵਸੀਲਿਆਂ ਤੇ ਰਸਤਿਆਂ ਦੀ ਚੰਗੀ ਜਾਣਕਾਰੀ ਸੀ। ਉਕਤ ਦੀ ਪੁਸ਼ਟੀ ਕਰਦਾ ਹੋਇਆ ਮੁਹੰਮਦ ਕਾਸਿਮ ਔਰੰਗਾਬਾਦੀ ਬਾਬਾ ਬੰਦਾ ਸਿੰਘ ਬਾਰੇ ਲਿਖਦਾ ਹੈ ਕਿ "ਉਹ ਖ਼ੁਦ ਦੂਰ-ਦੂਰ ਤਕ ਦੇ ਇਲਾਕੇ ਦਾ ਵਾਕਿਫ਼ ਹੈ।" ਉਹ ਇਕ ਐਸਾ ਸੈਨਿਕ ਨੇਤਾ ਸੀ ਜਿਸ ਦੇ ਇਕ ਇਸ਼ਾਰੇ ਉੱਤੇ ਉਸ ਦੇ ਸਾਥੀ ਸਿੱਖ ਆਪਣੀ ਜਾਨ ਜੋਖਮ ਵਿਚ ਪਾਉਣ ਤੋਂ ਨਹੀਂ ਸਨ ਝਿਜਕਦੇ।

ਮੁਹੰਮਦ ਕਾਸਿਮ ਔਰੰਗਾਬਾਦੀ ਬੰਦਾ ਸਿੰਘ ਬਹਾਦੁਰ ਨੂੰ 'ਕਾਲੀ ਕੰਬਲੀ ਵਾਲਾ' ਤੇ 'ਕਾਲੇ ਵਾਲਾਂ ਵਾਲੀ ਯਾਕ' ਨਾਲ ਤਸ਼ਬੀਹ ਦਿੰਦਾ ਹੈ। ਉਕਤ ਤੋਂ ਉਸ ਦੇ ਕੇਸਾਧਾਰੀ ਹੋਣ ਦੀ ਗਵਾਹੀ ਮਿਲਦੀ ਹੈ ਅਤੇ ਸਿੱਖ ਸੂਰਬੀਰਾਂ ਦੇ ਲਿਬਾਸ ਵਿਚ ਵਿਸ਼ੇਸ਼ ਤੌਰ 'ਤੇ ਕਾਲੇ ਰੰਗ ਦੀ ਕੰਬਲ ਦੇ ਪ੍ਰਯੋਗ ਦੀ ਸੂਹ ਮਿਲਦੀ ਹੈ। ਮੁਹੰਮਦ ਕਾਸਿਮ ਔਰੰਗਾਬਾਦੀ ਦੀ ਲਿਖਤ ਤੋਂ ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕਰ ਕੇ ਦਿੱਲੀ ਲਿਆਂਦੇ ਸਿੱਖਾਂ ਦਾ ਆਪਣੇ ਧਰਮ ਵਿਚ ਅਟੁੱਟ ਵਿਸ਼ਵਾਸ ਬੜਾ ਸਾਫ਼ ਪ੍ਰਗਟ ਹੁੰਦਾ ਹੈ। ਸ਼ਹੀਦੀ ਤੋਂ ਪੂਰਵ ਉਨ੍ਹਾਂ ਨੂੰ ਜਾਨ-ਬਖ਼ਸ਼ੀ ਦੇ ਲਈ ਇਸਲਾਮ ਧਾਰਨ ਕਰਨ ਲਈ ਸ਼ਾਹੀ ਮੌਲਾਣਿਆਂ ਦੀਆਂ ਦਿੱਤੀਆਂ ਦਲੀਲਾਂ, ਸਿੱਖਾਂ ਦੇ ਆਪਣੇ ਧਾਰਮਿਕ ਅਕੀਦੇ ਵਿਚ ਸਿਦਕ ਨੂੰ ਕਮਜ਼ੋਰ ਕਰਨ ਵਿਚ ਨਾਕਾਮ ਸਾਬਿਤ ਹੋਈਆਂ। ਔਰੰਗਾਬਾਦੀ ਦੇ ਕਹਿਣ ਮੂਜਬ ਉਸ ਸਮੇਂ ਇਕ ਸਿੱਖ ਵਿਆਕੁਲ ਤੇ ਉੱਚੀ ਸੁਰੀਲੀ ਆਵਾਜ਼ ਵਿਚ ਸਿੱਖਾਂ ਨੂੰ ਮੌਤ ਉਪਰੰਤ ਅਮਰ ਜੀਵਨ ਪ੍ਰਾਪਤ ਕਰਨ ਦੀ ਸਿੱਖਿਆ ਯਾਦ ਕਰਵਾ ਰਿਹਾ ਸੀ। ਇਸ ਤੋਂ ਸਾਫ਼ ਸਿੱਧ ਹੈ ਕਿ ਆਤਮਿਕ ਬਲ ਨੂੰ ਉਭਾਰਨ ਲਈ ਸਿੱਖਾਂ ਵਿਚ ਗੁਰਬਾਣੀ ਕੀਰਤਨ ਦਾ ਵਿਸ਼ੇਸ਼ ਯੋਗਦਾਨ ਸੀ। ਬੇਸ਼ੱਕ ਗੁਰਦਾਸ ਨੰਗਲ ਦੇ ਅੱਠ ਮਹੀਨਿਆਂ ਦੇ ਲੰਮੇ ਮੁਹਾਸਿਰੇ ਦੀ ਜੱਦੋ-ਜਹਿਦ, ਬੇ-ਆਰਾਮੀ ਤੇ ਭੁੱਖ ਨੇ ਸਿੱਖਾਂ ਨੂੰ ਸਰੀਰਕ ਤੌਰ 'ਤੇ ਨਿਤਾਣੇ ਤੇ ਨਿਰਬਲ ਕਰ ਦਿੱਤਾ ਸੀ ਪਰ ਆਤਮਿਕ ਬਲ ਤੇ ਸਿਰੜ ਹਾਲੇ ਵੀ ਉਸੇ ਤਰ੍ਹਾਂ ਕਾਇਮ ਸੀ। ਉਨ੍ਹਾਂ ਨੂੰ ਆਪਣੇ ਸੰਘਰਸ਼ ਦੀ ਉੱਚਿਤਤਾ ਤੇ ਉਦੇਸ਼ ਉੱਤੇ ਪੂਰਨ ਭਰੋਸਾ ਸੀ। ਦਿੱਲੀ ਵਿਚ ਗ੍ਰਿਫ਼ਤਾਰ ਕਰ ਕੇ ਲਿਆਂਦੇ ਸਿੱਖਾਂ ਦੀ ਜੰਗਜੂ ਦਿੱਖ ਉਸੇ ਤਰ੍ਹਾਂ ਕਾਇਮ ਸੀ ਤੇ ਉਨ੍ਹਾਂ ਨੂੰ ਦੇਖ ਕੇ ਬਾਦਸ਼ਾਹ ਫ਼ਰੁਖ਼ਸੀਅਰ

ਬਿਲਕੁਲ ਹੈਰਾਨ ਤੇ ਭੈਭੀਤ ਹੋ ਗਿਆ ਸੀ। ਮੁਹੰਮਦ ਕਾਸਿਮ ਔਰੰਗਾਬਾਦੀ ਸਿੱਖ ਪੰਥ ਨੂੰ 'ਸੰਘਰਸ਼ ਕਰਨ ਵਾਲੀ ਤੇ ਸ਼ਾਂਤ ਸੁਭਾਅ ਕੌਮ' ਦਾ ਖ਼ਿਤਾਬ ਦਿੰਦਾ ਹੈ। ਦੂਜੇ ਸ਼ਬਦਾਂ ਵਿਚ ਸਿੱਖਾਂ ਨੂੰ ਸੰਤ-ਸਿਪਾਹੀ ਦੇ ਰੂਪ ਵਿਚ ਤਸੱਵਰ ਕਰਨਾ ਹੋਰਨਾਂ ਮੁਗ਼ਲ ਇਤਿਹਾਸਕਾਰਾਂ ਦੇ ਨਿਸਬਤ, ਸਿਰਫ਼ ਔਰੰਗਾਬਾਦੀ ਦੀ ਕਲਮ ਦੇ ਹਿੱਸੇ ਹੀ ਆਇਆ ਹੈ।

ਸਿੱਖ ਪੰਥ ਵਿਚ ਕੇਸਾਂ ਦੀ ਰਹਿਤ ਦੀ ਮਹੱਤਾ ਔਰੰਗਾਬਾਦੀ ਦੀ ਲਿਖਤ ਤੋਂ ਸਾਫ਼ ਪ੍ਰਗਟ ਹੁੰਦੀ ਹੈ। ਬਾਦਸ਼ਾਹ ਬਹਾਦਰ ਸ਼ਾਹ ਨੇ ਅਗਸਤ 1710 ਈ. ਵਿਚ ਸਿੱਖਾਂ ਦੀ ਪਹਿਚਾਣ ਸਥਾਪਤ ਕਰ ਕੇ ਕਤਲ ਕਰਨ ਹਿਤ ਹਿੰਦੂ ਮੁਲਾਜ਼ਮਾਂ ਨੂੰ ਦਾੜ੍ਹੀ ਤੇ ਸਿਰ ਦੇ ਵਾਲ ਕਤਰਵਾਉਣ ਦੇ ਹੁਕਮ ਚਾੜ੍ਹ ਦਿੱਤੇ ਸਨ। ਬਾਦਸ਼ਾਹ ਦੇ ਇਸ ਹੁਕਮ ਉਪਰ ਅਮਲ ਦੀ ਪੁਸ਼ਟੀ ਔਰੰਗਾਬਾਦੀ ਦੀ ਲਿਖਤ ਤੋਂ ਵੀ ਹੋ ਜਾਂਦੀ ਹੈ। ਉਹ ਲਿਖਦਾ ਹੈ ਕਿ "ਸ਼ਾਹੀ ਹੁਕਮ ਜਾਰੀ ਹੋਇਆ ਕਿ ਦਾੜ੍ਹੀ ਵਾਲੇ ਹਿੰਦੂ ਮੁਲਾਜ਼ਮਾਂ ਦੀਆਂ, ਭਾਵੇਂ ਉਹ ਸਿੱਖ ਹੋਣ ਜਾਂ ਨਾ ਹੋਣ, ਦਾੜ੍ਹੀ-ਮੁੱਛਾਂ ਕੱਟ ਦੇਣ ਤੇ ਜੇਕਰ ਕੋਈ ਇਤਰਾਜ਼ ਕਰੇ ਤਾਂ ਕਤਲ ਕਰ ਦੇਣ।" ਉਹ ਇਹ ਵੀ ਦੱਸਦਾ ਹੈ ਕਿ ਇਹ ਹੁਕਮ ਸਿੱਖਾਂ ਉੱਪਰ ਵੀ ਲਾਗੂ ਹੋ ਗਿਆ। ਪਰ ਇਸ ਦੇ ਲਾਗੂ ਹੋਣ ਨਾਲ ਸਿੱਖਾਂ ਦੀ ਬੰਦਾ ਸਿੰਘ ਬਹਾਦੁਰ ਪ੍ਰਤੀ ਨਾਰਾਜ਼ਗੀ ਉਤਪੰਨ ਹੋ ਗਈ ਕਿਉਂਕਿ ਮੁਗ਼ਲ ਸਰਕਾਰ ਦੀ ਸਿੱਖਾਂ ਪ੍ਰਤੀ ਉਕਤ ਨੀਤੀ ਲਈ ਉਹ ਉਸ (ਬੰਦਾ ਸਿੰਘ) ਨੂੰ ਦੋਸ਼ੀ ਮੰਨਦੇ ਸਨ। ਔਰੰਗਾਬਾਦੀ ਦੇ ਕਹਿਣ ਅਨੁਸਾਰ, "ਹਕੂਮਤੀ ਇਲਾਕਿਆਂ ਵਿਚ ਗੁਰੂ ਗੋਬਿੰਦ ਸਿੰਘ ਦੇ ਸ਼ਰਧਾਲੂ ਬੇਸ਼ੁਮਾਰ ਸਨ। ਜਾਹਲੀ ਗੁਰੂ (ਬੰਦਾ ਸਿੰਘ) ਦੀ ਵਿਰੋਧਤਾ ਸਦਕਾ ਉਸ ਕੌਮ ਵਿੱਚੋਂ ਬੇਸ਼ੁਮਾਰ ਆਦਮੀਆਂ ਦੀਆਂ ਦਾੜ੍ਹੀਆਂ, ਮੁੱਛਾਂ ਤੇ ਸਿਰਾਂ ਦੇ ਵਾਲ ਮੁੰਨ ਦਿੱਤੇ। ਗੁਰੂ ਗੋਬਿੰਦ ਸਿੰਘ ਹਿੰਦੁਸਤਾਨ ਦੇ ਇਲਾਕਿਆਂ ਵਿਚ ਇਕ ਖ਼ੁਦਾ ਰਸੀਦਾ ਵਿਅਕਤੀ ਸੀ ਪਰ ਭਰੋਸੇ ਵਜੋਂ ਹਿੰਦੂ ਤੇ ਉਸ ਕੌਮ ਦੇ ਅਣਗਿਣਤ ਆਦਮੀ ਉਸ ਦੇ ਚੇਲੇ ਤੇ ਸੱਚੇ ਹਮਦਰਦ ਸਨ। ਉਸ ਦੇ ਮੁਰੀਦਾਂ ਦਾ ਦਸਤੂਰ ਇਸ ਤਰ੍ਹਾਂ ਦਾ ਸੀ ਕਿ ਉਹ ਸਿਰ 'ਤੇ ਵਾਲ, ਲੰਬੀ ਦਾੜ੍ਹੀ ਰੱਖਦੇ ਸਨ ਅਤੇ ਕੱਛਾਂ ਦੇ ਵਾਲ ਭੀ ਨਹੀਂ ਮੁੰਨਦੇ ਸਨ। ਉਹ ਗੁਰੂ ਦੇ ਤਾਬੇਦਾਰ ਸਨ ਨਾ ਕਿ ਵਿਰੋਧੀ। ਉਹ ਵਿਚਾਰੇ, ਜਿਹੜੇ ਦਾੜ੍ਹੀਆਂ, ਮੁੱਛਾਂ ਤੇ ਸਿਰ ਦੇ ਵਾਲਾਂ ਨੂੰ ਆਪਣੇ ਪੀਰ ਦੀ ਬਖ਼ਸ਼ਿਸ਼ ਜਾਣ ਕੇ ਸਾਰੀ ਉਮਰ ਇਨ੍ਹਾਂ ਦੀ ਸੰਭਾਲ ਕਰਦੇ ਰਹੇ ਸਨ, ਜਾਹਲੀ ਗੁਰੂ (ਬੰਦਾ ਸਿੰਘ) ਦੇ ਕਾਰਨ ਨਿਰਾਸ਼ ਹੋ ਗਏ।" ਇਸ ਤੋਂ ਸੰਕੇਤ ਮਿਲਦਾ ਹੈ ਕਿ ਸਿੱਖਾਂ ਵਿਚ ਤੱਤ ਖ਼ਾਲਸਾ ਕਹਾਉਣ ਵਾਲਾ ਉਕਤ ਕਿਸਮ ਦਾ ਵਰਗ ਬੰਦਾ ਸਿੰਘ ਬਹਾਦੁਰ ਦੇ ਮੁਗ਼ਲਾਂ ਵਿਰੁੱਧ ਸੰਘਰਸ਼ ਨੂੰ ਆਪਣਾ ਸਮਰਥਨ ਨਹੀਂ ਸੀ ਦੇ ਰਿਹਾ। ਸਿੱਖ ਪੰਥ ਵਿਚ ਫੁੱਟ ਦੇ ਇਸ ਕਾਰਨ ਨੂੰ ਸਿਰਫ਼ ਔਰੰਗਾਬਾਦੀ ਨੇ ਹੀ ਧਿਆਨ ਵਿਚ ਲਿਆਂਦਾ ਹੈ। ਏਸੇ ਤਰ੍ਹਾਂ

ਔਰੰਗਾਬਾਦੀ ਬੰਦਾ ਸਿੰਘ ਬਹਾਦੁਰ ਵਾਲੇ ਸਿੱਖ ਦਲ ਵਿਚ 'ਫ਼ਤਹਿ ਦਰਸ਼ਨ' ਦੀ ਬਜਾਇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦਾ ਸਵਾਗਤੀ ਨਾਅਰਾ ਆਮ ਹੋਣ ਦੀ ਗਵਾਹੀ ਦਿੰਦਾ ਹੈ।

ਉਪਰੋਕਤ ਚਰਚਾ ਦਾ ਸਾਰ ਇਹ ਹੈ ਕਿ *ਅਹਵਾਲ-ਉਲ-ਖ਼ਵਾਕੀਨ* ਦੀ ਸਿੱਖਾਂ ਦੇ ਮੁਗ਼ਲਾਂ ਵਿਰੁੱਧ ਸੰਘਰਸ਼ ਬਾਰੇ ਗਵਾਹੀ ਬੜੀ ਨਵੀਨ ਤੇ ਵਿਸ਼ੇਸ਼ ਮਹੱਤਵ ਵਾਲੀ ਹੈ। ਇਸ ਤੋਂ ਸਿੱਖ ਪੰਥ ਦੇ ਨਿਵੇਕਲੇ ਸੁਭਾਅ ਅਤੇ ਮੁਗ਼ਲਾਂ ਵਿਰੁੱਧ ਸੰਘਰਸ਼ ਦੀਆਂ ਕਈ ਨਵੀਆਂ ਪਰਤਾਂ ਉਜਾਗਰ ਹੁੰਦੀਆਂ ਹਨ।

# ਸਿੱਖਾਂ ਸੰਬੰਧੀ ਪਾਠ ਦਾ ਤਰਜਮਾ

ਬਾਦਸ਼ਾਹ ਸ਼ਾਹ ਆਲਮ ਕੋਲ ਬੇਨਤੀ ਕੀਤੀ ਗਈ ਕਿ "ਗੁਰੂ (ਬੰਦਾ ਸਿੰਘ) ਨਾਮੀ ਵਿਅਕਤੀ ਨੇ ਜਿਸ ਨੂੰ ਸਮੇਂ ਦਾ ਬੇਹੱਦ ਫ਼ਰੇਬੀ ਕਿਹਾ ਜਾ ਸਕਦਾ ਹੈ, ਹਰਿਦੁਆਰ, ਜੋ ਹਿੰਦੂਆਂ ਦਾ ਵੱਡਾ ਪੂਜਾ ਸਥਾਨ ਹੈ, ਦੇ ਪਹਾੜੀ ਇਲਾਕੇ 'ਚੋਂ ਬਾਹਰ ਨਿਕਲ ਕੇ[1] ਪੰਜਾਬ ਦੇ ਸਾਰੇ ਇਲਾਕੇ ਤੇ ਸਰਹਿੰਦ ਦੀ ਹਕੂਮਤ ਦੀ ਲੁੱਟ ਮਾਰ ਕਰ ਕੇ ਪਾਣੀਪਤ ਤਕ ਆਪਣੇ ਥਾਣੇ ਬਿਠਾ ਦਿੱਤੇ ਹਨ ਅਤੇ ਉਹ ਰਾਜਧਾਨੀ (ਦਿੱਲੀ) 'ਤੇ ਕਬਜ਼ਾ ਕਰਨ ਦਾ ਇਰਾਦਾ ਭੀ ਰੱਖਦਾ ਹੈ। ਉਸ ਨੇ ਕਰੋੜਾਂ ਦੀ ਨਕਦੀ ਤੇ ਕਈ ਪ੍ਰਕਾਰ ਦੀਆਂ ਵਸਤਾਂ ਜਮ੍ਹਾਂ ਕਰ ਰੱਖੀਆਂ ਹਨ। ਸਰਹਿੰਦ ਦਾ ਫ਼ੌਜਦਾਰ ਵਜ਼ੀਰ ਖ਼ਾਂ, ਜਿਹੜਾ ਯੋਗ ਲਸ਼ਕਰ ਸਮੇਤ ਉਸ ਦਾ ਮੁਕਾਬਲਾ ਕਰਨ ਲਈ ਗਿਆ ਸੀ, ਸ਼ਹੀਦ ਹੋ ਗਿਆ।[2] ਗੁਰੂ (ਬੰਦਾ ਸਿੰਘ) ਨੇ ਉਸ ਦੇ ਲਸ਼ਕਰ ਦੇ ਇਕ ਵੀ ਆਦਮੀ ਨੂੰ ਜਿਊਂਦਾ ਨਾ ਛੱਡਿਆ ਤੇ ਕਤਲਾਮ ਕਰ ਦਿੱਤਾ। ਸ਼ਮਸ ਖ਼ਾਂ ਅਫ਼ਗਾਨ, ਜੋ ਕਸੂਰ ਦੇ ਸਰਦਾਰਾਂ ਦਾ ਸਿਰਕੱਢ ਸੀ, ਨੇ ਭੀ ਬਹਾਦੁਰੀ ਨਾਲ ਲੜਾਈ ਕਰਦੇ ਹੋਏ ਆਪਣੇ ਭਾਈਆਂ ਤੇ ਭਤੀਜਿਆਂ ਸਮੇਤ ਸ਼ਹੀਦੀ ਪ੍ਰਾਪਤ ਕੀਤੀ।[3] ਜਿਸ ਨੇ ਭੀ ਉਸ ਧੋਖੇਬਾਜ਼ ਦਾ ਮੁਕਾਬਲਾ ਕੀਤਾ, ਉਹ ਕਤਲ ਹੋ ਗਿਆ। ਗੁਰੂ (ਬੰਦਾ ਸਿੰਘ) ਨੇ ਇਕ ਲੱਖ ਸਵਾਰ ਤੇ ਪਿਆਦੇ ਇਕੱਠੇ ਕਰ ਰੱਖੇ ਹਨ। ਉਸ ਦੇ ਲਾਹਨਤੀ ਸਵਾਰ ਖ਼ੁਦ ਨੂੰ ਉਸ ਦੇ ਨੌਕਰ ਨਹੀਂ ਸਮਝਦੇ ਬਲਕਿ ਉਸ ਨੂੰ 'ਸੱਚਾ ਮਾਲਿਕ' ਕਹਿੰਦੇ ਹਨ।[4] ਜੇ ਗੁਰੂ (ਬੰਦਾ ਸਿੰਘ) ਕਿਸੇ ਗਰੋਹ ਨੂੰ ਕਹਿ

---

1. ਲੇਖਕ ਦੀ ਉਕਤ ਸੂਚਨਾ ਸਹੀ ਨਹੀਂ। ਬਾਬਾ ਬੰਦਾ ਸਿੰਘ ਬਹਾਦੁਰ ਦੀ ਅਗਵਾਈ ਵਿਚ ਖ਼ਾਲਸਾ ਦਲ ਨੇ ਹਰਿਦੁਆਰ ਤੋਂ ਨਹੀਂ ਬਲਕਿ ਸਢੌਰੇ ਦੇ ਪਹਾੜੀ ਇਲਾਕੇ ਵਿੱਚੋਂ ਸਰਹਿੰਦ ਵੱਲ ਧਾਈ ਕੀਤੀ ਸੀ।
2. ਸਰਹਿੰਦ ਦੇ ਫ਼ੌਜਦਾਰ ਵਜ਼ੀਰ ਖ਼ਾਨ ਦੀ ਸਿੱਖਾਂ ਹੱਥੋਂ ਹਾਰ ਤੇ ਮੌਤ ਦੀ ਘਟਨਾ 12 ਮਈ 1710 ਈ. ਦੀ ਹੈ।
3. ਇਹ ਘਟਨਾ 6 ਮਾਰਚ 1711 ਈ. ਦੇ ਲਾਗੇ-ਚਾਗੇ ਦੀ ਹੈ।
4. ਬਾਬਾ ਬੰਦਾ ਸਿੰਘ ਬਹਾਦੁਰ ਸਿੱਖਾਂ ਲਈ ਗੁਰੂ ਜਾਂ ਸੱਚਾ ਪਾਤਸ਼ਾਹ ਭਾਵ ਪਰਮਾਤਮਾ ਦਾ ਰੂਪ ਨਹੀਂ ਬਲਕਿ ਇਕ ਸੈਨਾਪਤੀ ਸੀ।

ਦੇਵੇ ਕਿ ਤੁਸੀਂ ਦਰਿਆ ਵਿਚ ਡੁੱਬ ਜਾਉ ਤਾਂ ਉਹ ਬਿਨਾਂ ਢਿੱਲ-ਮੱਠ ਕੀਤਿਆਂ ਅਜਿਹਾ ਕਰਨਾ ਮੰਨ ਲੈਂਦੇ ਹਨ। ਉਨ੍ਹਾਂ ਦੀ ਜ਼ਬਾਨ ਤੋਂ 'ਵਾਹਗੁਰੂ' ਤੇ 'ਸੱਚਾ ਬਾਦਸ਼ਾਹ' ਤੋਂ ਬਿਨਾਂ ਹੋਰ ਕੋਈ ਸ਼ਬਦ ਨਹੀਂ ਨਿਕਲਦਾ।[5] ਉਹ ਹਰ ਰੋਜ਼ ਟਿੱਡੀ ਦਲ ਵਾਂਗ ਵੱਧ ਰਹੇ ਹਨ ਪਰ ਘੱਟ ਨਹੀਂ ਰਹੇ ਹਨ। ਉਸ ਬੇਕਾਰ ਗੁਰੂ (ਬੰਦਾ ਸਿੰਘ) ਦੇ ਥਾਣਿਆਂ ਦੇ ਸਵਾਰਾਂ ਦੀ ਗਿਣਤੀ ਹਜ਼ਾਰਾਂ ਤੋਂ ਘੱਟ ਸੋਚੀ ਨਹੀਂ ਜਾ ਸਕਦੀ। ਇਸ ਵੇਲੇ ਰਾਜਧਾਨੀ (ਦਿੱਲੀ) ਦਾ ਨਾਜ਼ਿਮ ਤੇ ਸਰਹਿੰਦ ਦਾ ਪ੍ਰਬੰਧਕ ਏਨੇ ਸ਼ਕਤੀਸ਼ਾਲੀ ਨਹੀਂ ਹਨ ਕਿ ਉਸ ਦਾ ਮੁਕਾਬਲਾ ਕਰ ਸਕਣ। ਪੰਜਾਬ ਦੇ ਇਲਾਕਿਆਂ ਤੇ ਸਰਹਿੰਦ 'ਚ ਹਰੇਕ ਸ਼ਾਹੂਕਾਰ ਲੱਖਾਂ ਰੁਪਿਆਂ ਦਾ ਮਾਲਿਕ ਸੀ। ਇਸੇ ਤਰ੍ਹਾਂ ਦੇ ਹਜ਼ਾਰਾਂ ਵਿਅਕਤੀ ਚੰਗੇ ਗੁਜ਼ਾਰੇ ਸਹਿਤ ਜੀਵਨ ਬਤੀਤ ਕਰਦੇ ਸਨ। ਵਪਾਰੀ ਲੋਕ ਆਦਿ ਭੀ ਦਸਤੂਰ ਦੇ ਮੁਤਾਬਿਕ ਤੇ ਆਪਣੀ ਹੈਸੀਅਤ ਅਨੁਸਾਰ ਪ੍ਰਸੰਨਤਾ ਨਾਲ ਜ਼ਿੰਦਗੀ ਗੁਜ਼ਾਰ ਰਹੇ ਸਨ। ਅਸਫਲਤਾ ਦੇ ਜੰਗਲ ਦੀ ਖੱਜਲ-ਖ਼ੁਆਰੀ ਦੇ ਉਨ੍ਹਾਂ ਮਾਰੇ ਹੋਇਆਂ (ਸਿੱਖਾਂ) ਨੇ ਕਿਸੇ ਘਰ ਦਾ ਇਕ ਕੱਖ ਭੀ ਦੰਦ ਕੁਰੇਦਣ ਲਈ ਨਹੀਂ ਛੱਡਿਆ ਅਤੇ ਸਾਰੇ ਘਰਾਂ ਨੂੰ ਮਿੱਟੀ 'ਚ ਮਿਲਾ ਦਿੱਤਾ। ਉਨ੍ਹਾਂ ਨੇ ਇਕ ਜਹਾਨ ਨੂੰ ਬਿਨਾਂ ਜੁਰਮ ਕੀਤਿਆਂ ਹੀ ਕਤਲ ਕਰ ਛੱਡਿਆ। ਮੁੱਕਦੀ ਗੱਲ ਉਨ੍ਹਾਂ ਨੇ, ਜਿਥੋਂ ਤੱਕ ਹੋ ਸਕਿਆ, ਮੁਸਲਮਾਨ ਕੌਮ ਨੂੰ ਸਿਵਾਏ ਉਸ ਆਦਮੀ ਦੇ ਜਿਊਂਦਾ ਨਾ ਛੱਡਿਆ ਜਿਹੜਾ ਇਸ ਦੁਰਘਟਨਾ ਤੋਂ ਪਹਿਲਾਂ ਭੱਜ ਨਾ ਗਿਆ। ਉਹ ਬੇਸ਼ੁਮਾਰ ਰੁਪਿਆ ਇਕੱਠਾ ਕਰ ਕੇ ਤੇ ਉਸ ਕਿਲ੍ਹੇ 'ਚ ਰੱਖ ਕੇ, ਜਿਹੜਾ ਉਸ ਨੇ ਪਹਾੜੀ ਇਲਾਕੇ 'ਚ ਬਣਵਾ ਕੇ ਉਸ ਦਾ ਨਾਮ ਲੋਹਗੜ੍ਹ ਰੱਖਿਆ ਹੈ, ਮੁੜ ਰੁਪਿਆ ਇਕੱਠਾ ਕਰਨ ਦੀ ਸੋਚ ਰਿਹਾ ਹੈ। ਉਹ ਖ਼ੁਦ ਦੂਰ-ਦੂਰ ਤਕ ਦੇ ਇਲਾਕੇ ਦਾ ਵਾਕਿਫ਼ ਹੈ। ਉਸ ਨੇ ਪੰਜਾਬ ਦੇ ਇਲਾਕੇ 'ਚੋਂ ਉਸ ਮੁਸਲਮਾਨ ਦਾ ਨਾਮ ਭੀ ਖ਼ਤਮ ਕਰ ਛੱਡਿਆ, ਜਿਹੜਾ ਪੰਜਾਬ ਦਾ ਦੀਨਦਾਰ ਹੋਣ ਸਦਕਾ ਦੂਰ-ਨੇੜੇ ਤਕ ਪ੍ਰਸਿੱਧ ਸੀ। ਉਸ ਕੁਨਸਲੇ ਜੁਗਤੀ (ਬੰਦਾ ਸਿੰਘ) ਦੇ ਹੱਥੋਂ ਹੋਈਆਂ ਅਕਸਰ ਅਨੋਖੀਆਂ ਘਟਨਾਵਾਂ ਦਾ ਵੇਰਵਾ ਦੇਣਾ ਇਸਲਾਮ ਦੀ ਹੇਠੀ ਤੇ ਖੱਜਲ-ਖ਼ੁਆਰੀ ਹੈ। ਇਸ ਲਈ ਉਹ ਵੇਰਵਾ ਨਹੀਂ ਲਿਖਿਆ। ਰੱਬ ਨਾ ਕਰੇ ਜੇ ਉਹ ਸਰਕਸ਼ੀ ਕਰ ਕੇ ਰਾਜਧਾਨੀ 'ਤੇ ਕਬਜ਼ਾ ਕਰਨ ਦਾ ਇਰਾਦਾ ਕਰ ਲਵੇ ਤਾਂ ਰੱਬ ਹੀ ਬਚਾ ਸਕਦਾ ਹੈ।"

ਸ਼ਰੀਅਤ ਦੇ ਵਿਰੁੱਧ ਇਹ ਵੇਰਵਾ ਸੁਣ ਕੇ ਬਾਦਸ਼ਾਹ ਹੈਰਾਨ ਹੋ ਗਿਆ ਅਤੇ ਫ਼ੁਰਮਾਇਆ ਕਿ, "ਅਨੋਖੀ ਕਹਾਣੀ ਵਾਪਰੀ ਹੈ ਕਿ ਕੁਝ ਕਿਹਾ ਨਹੀਂ ਜਾ

---

5. ਸ਼ਾਇਦ ਲੇਖਕ ਦਾ ਇਸ਼ਾਰਾ ਸਿੱਖਾਂ ਵਿਚ ਵਾਹਿਗੁਰੂ ਜੀ ਕੀ ਫ਼ਤਹਿ ਦੇ ਸਵਾਗਤੀ ਬੋਲਾਂ ਦੇ ਪ੍ਰਚੱਲਿਤ ਹੋਣ ਤੇ ਵਾਹਿਗੁਰੂ ਨੂੰ ਸੱਚਾ ਪਾਤਸ਼ਾਹ ਵਿਸ਼ਵਾਸ ਕਰਨ ਤੋਂ ਹੈ।

ਸਕਦਾ। ਜੇ ਸ਼ਾਹੀ ਗਰੋਹ (ਮੁਗ਼ਲ ਹਾਕਮ ਸ਼੍ਰੇਣੀ) 'ਚੋਂ ਕੋਈ ਆਦਮੀ ਅਜਿਹਾ ਭੈੜਾ ਵਿਚਾਰ ਦਿਮਾਗ਼ 'ਚ ਲਿਆਉਂਦਾ ਤਾਂ ਕਾਰਨ ਸਮਝ 'ਚ ਆਉਂਦਾ ਸੀ। ਇਹ ਗੱਲ ਕੀ ਅਰਥ ਰੱਖਦੀ ਹੈ ਕਿ ਇਕ ਭੈੜੀ ਹਾਲਤ ਵਾਲਾ ਕੰਗਾਲ ਵਿਅਕਤੀ (ਬੰਦਾ ਸਿੰਘ) ਅਜਿਹਾ ਕੰਮ ਕਰਨ ਦਾ ਭਾਗੀ ਬਣੇ ਜਿਸ ਦਾ ਸੂਝਵਾਨ ਵਿਅਕਤੀਆਂ ਦੇ ਦਿਲਾਂ 'ਚ ਕੋਈ ਡਰ ਪੈਦਾ ਨਾ ਹੋਵੇ ਭਾਵ ਜਿਨ੍ਹਾਂ ਕੰਮਾਂ ਤੋਂ ਸੂਝਵਾਨ ਨਾ ਡਰਨ। ਸ਼ਾਇਦ ਉਹ (ਬੰਦਾ ਸਿੰਘ) ਜਾਦੂ ਦੇ ਗਿਆਨ ਵਿਚ ਜ਼ਮਾਨੇ ਦਾ ਲਾਸਾਨੀ ਵਿਅਕਤੀ ਹੈ, ਜਿਹੜਾ ਇਸ ਸਦੀਵੀ ਹਕੂਮਤ ਦੇ ਚਮਕਦਾਰ ਬਰਛਿਆਂ ਤੇ ਤਲਵਾਰਾਂ ਦੇ ਰੁਹਬ-ਦਾਬ ਹੋਣ ਦੇ ਬਾਵਜੂਦ ਆਪਣੇ ਵਰਗੇ ਲੋਕਾਂ ਦੇ ਦਿਲਾਂ 'ਚ ਥਾਂ ਬਣਾਈ ਰੱਖੇ। ਲੋਕ ਮੁੜ ਉਸ ਬੇਮੁਰਾਦ ਭੈੜੇ ਵਤੀਰੇ ਵਾਲੇ ਦੀ ਤਾਬੇਦਾਰੀ ਕਰਨ ਅਤੇ ਉਸ ਅਧਰਮੀ ਕਾਫ਼ਰ 'ਤੇ, ਬਗ਼ੈਰ ਉਸ ਵਲੋਂ ਉਦਾਰਤਾ ਵਿਖਾਇਆਂ, ਕੁਰਬਾਨ ਹੋਣ ਨੂੰ ਆਪਣੇ ਲਈ ਦੋਹਾਂ ਜਹਾਨਾਂ ਦੀ ਖ਼ੁਸ਼ਕਿਸਮਤੀ ਸਮਝਣ। ਇਹ ਗੱਲਾਂ ਕਿਸੇ ਕਾਰਨ ਤੋਂ ਬਗ਼ੈਰ ਨਹੀਂ ਹੋਣਗੀਆਂ।"

ਖ਼ਾਨਖ਼ਾਨਾਂ (ਮੁਨਾਇਮ ਖ਼ਾਂ) ਦੇ ਸਭ ਤੋਂ ਵੱਡੇ ਪੁੱਤਰ ਮਹਾਬਤ ਖ਼ਾਨ ਨੂੰ ਹੁਕਮ ਹੋਇਆ ਕਿ ਉਹ ਹਕੂਮਤ ਦਾ ਭਰੋਸੇਯੋਗ ਵਿਅਕਤੀ ਹੈ, ਉਹ ਪੂਰੀ ਤੇਜ਼ੀ ਨਾਲ ਜਾ ਕੇ ਉਸ ਕਾਲੇ ਮੂੰਹ ਵਾਲੇ ਦਾ ਰਾਹ ਰੋਕੇ ਅਤੇ ਅਸੀਂ ਭੀ ਛੇਤੀ ਹੀ ਅੱਡੀਆਂ ਵੱਢਦੇ ਪੁੱਜ ਰਹੇ ਹਾਂ। ਸੋ ਹੁਕਮ ਅਨੁਸਾਰ ਉਪਰੋਕਤ ਖ਼ਾਨ ਫ਼ਤਹਿਮੰਦ ਫ਼ੌਜਾਂ ਸਮੇਤ ਪੂਰੀ ਤੇਜ਼ੀ ਨਾਲ ਪਾਣੀਪਤ ਤਕ ਪੁੱਜ ਗਿਆ ਪਰੰਤੂ ਉਸ ਬਦਕਿਸਮਤ ਦੇ ਨਾਸਰਦਾਰਾਂ ਦੇ ਮੁਕਾਬਲੇ ਦੀ ਝਾਲ ਨਾ ਝੱਲਦਾ ਹੋਇਆ ਕੇਕੜੇ ਵਾਂਗ ਮੂੰਹ ਭਵਾ ਗਿਆ।[6] ਗੁਰੂ (ਬੰਦਾ ਸਿੰਘ) ਦੇ ਥਾਣੇ ਥਾਂ ਪਰ ਥਾਂ ਕਾਇਮ ਰਹੇ। ਜੇ ਕੋਈ ਹੋਰ ਸਰਦਾਰ ਉਸ ਦੀ ਥਾਂ ਤਜਵੀਜ਼ ਕੀਤਾ ਗਿਆ ਹੁੰਦਾ ਤਾਂ ਪੱਕਾ ਯਕੀਨ ਸੀ ਕਿ ਉਹ ਪਹਿਲੇ ਦਿਨ ਹੀ ਉਸ ਬਦਬਖ਼ਤ ਦੇ ਥਾਣਿਆਂ ਨੂੰ ਪੁੱਟ ਸੁੱਟਦਾ। ਸ਼ਾਇਦ ਪਾਣੀਪਤ ਦਾ ਪਾਣੀ ਉਸ ਉੱਤੇ ਅਸਰ ਕਰ ਗਿਆ, ਨਹੀਂ ਤਾਂ ਕੀ ਤਾਕਤ ਸੀ ਕਿ ਉਹ ਕੁਨਸਲੇ (ਸਿੱਖ), ਆਏ ਦਿਨ ਤੇਜ ਪ੍ਰਤਾਪ ਵਧਣ ਵਾਲੇ ਫ਼ੌਜੀ ਬਹਾਦੁਰਾਂ ਦੀ ਝਪਟ ਦਾ ਮੁਕਾਬਲਾ ਕਰ ਸਕਦੇ। ਭਾਵੇਂ ਹਿੰਦੂਆਂ ਦੇ ਤਲਵਾਰ ਵਾਹੁਣ ਵਾਲੇ ਦੋ ਦਸਤੇ ਹੋਣ, ਉਹ ਇਸਲਾਮੀ ਗਰੋਹ ਦੇ ਮੁਕਾਬਲੇ 'ਚ ਚੂਹੇ ਵਾਲੀ ਦਾਨਾਈ ਰੱਖਦੇ ਹਨ। (ਪੱਤਰੇ 31-32)...

---

6. ਇਹ ਘਟਨਾ 5 ਅਕਤੂਬਰ 1710 ਈ. ਦੀ ਹੈ ਜਦੋਂ ਤਰਾਵੜੀ ਤੋਂ ਅੱਗੇ ਖੇੜਾ ਅਮੀਨ ਦੀ ਲੜਾਈ ਵਿਚ ਸਿੱਖਾਂ ਦੇ ਬਾਰ-ਬਾਰ ਕੀਤੇ ਹਮਲਿਆਂ ਕਾਰਨ ਮਹਾਬਤ ਖ਼ਾਨ ਪਿਛਾਂਹ ਹਟ ਗਿਆ ਸੀ।

## [ਹਿੰਦੂ ਤੇ ਸਿੱਖਾਂ ਦੇ ਦਾੜ੍ਹੀ, ਮੁੱਛਾਂ ਤੇ ਸਿਰ ਦੇ ਵਾਲ ਕਟਵਾਉਣ ਦਾ ਸ਼ਾਹੀ ਹੁਕਮ]:

ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ (ਹਾਕਮ) ਦਾੜ੍ਹੀ ਵਾਲੇ ਹਿੰਦੂਆਂ, ਜਿਹੜੇ ਗੁਰੂ ਦੇ ਸ਼ਰਧਾਲੂ ਹੋਣ ਜਾਂ ਨਾ ਹੋਣ, ਦੀਆਂ ਦਾੜ੍ਹੀ-ਮੁੱਛਾਂ ਕੱਟ ਦੇਣ ਅਤੇ ਜੇ ਕੋਈ ਇਤਰਾਜ਼ ਕਰੇ ਤਾਂ ਉਸ ਨੂੰ ਕਤਲ ਕਰ ਛੱਡਣ। ਸੋ ਨਿਗਰਾਨੀ ਹੇਠਲੇ ਇਲਾਕਿਆਂ 'ਚ ਥਾਂ ਪਰ ਥਾਂ ਹੁਕਮ ਹੋ ਗਿਆ ਕਿ ਉਹ (ਹਾਕਮ) ਲਾਹਨਤੀ ਗੁਰੂ (ਬੰਦਾ ਸਿੰਘ) ਦੇ ਸ਼ਰਧਾਲੂਆਂ ਦੀ ਕੌਮ ਨੂੰ ਜਿਥੇ ਪਾਉਣ, ਉਨ੍ਹਾਂ ਦੀਆਂ ਦਾੜ੍ਹੀਆਂ, ਮੁੱਛਾਂ ਤੇ ਸਿਰ ਦੇ ਵਾਲ ਮੁੰਨ ਦੇਣ ਅਤੇ ਜੇ ਕੋਈ ਇਤਰਾਜ਼ ਕਰੇ ਤਾਂ ਉਸ ਨੂੰ ਜਾਨੋਂ ਮਾਰ ਛੱਡਣ।[7] ਹਕੂਮਤੀ ਇਲਾਕਿਆਂ 'ਚ ਗੁਰੂ ਗੋਬਿੰਦ ਸਿੰਘ ਦੇ ਸ਼ਰਧਾਲੂ ਬੇਸ਼ੁਮਾਰ ਸਨ। ਜਾਹਲੀ ਗੁਰੂ (ਬੰਦਾ ਸਿੰਘ) ਦੀ ਵਿਰੋਧਤਾ ਸਦਕਾ ਉਸ ਕੌਮ ਵਿੱਚੋਂ ਬੇਸ਼ੁਮਾਰ ਆਦਮੀਆਂ ਦੀਆਂ ਦਾੜ੍ਹੀਆਂ, ਮੁੱਛਾਂ ਤੇ ਸਿਰਾਂ ਦੇ ਵਾਲ ਮੁੰਨ ਦਿੱਤੇ। ਗੁਰੂ ਗੋਬਿੰਦ ਸਿੰਘ ਹਿੰਦੁਸਤਾਨ ਦੇ ਇਲਾਕਿਆਂ ਵਿਚ ਇਕ ਖ਼ੁਦਾ ਰਸੀਦਾ ਵਿਅਕਤੀ ਸੀ ਪਰ ਭਰੋਸੇ ਵਜੋਂ ਹਿੰਦੂ ਤੇ ਉਸ ਕੌਮ ਦੇ ਅਣਗਿਣਤ ਆਦਮੀ ਉਸ ਦੇ ਚੇਲੇ ਤੇ ਸੱਚੇ ਹਮਦਰਦ ਸਨ। ਉਸ ਦੇ ਮੁਰੀਦਾਂ ਦਾ ਦਸਤੂਰ ਇਸ ਤਰ੍ਹਾਂ ਦਾ ਸੀ ਕਿ ਉਹ ਸਿਰ 'ਤੇ ਵਾਲ ਤੇ ਲੰਬੀ ਦਾੜ੍ਹੀ ਰੱਖਦੇ ਸਨ, ਅਤੇ ਕੱਛਾਂ ਦੇ ਵਾਲ ਭੀ ਨਹੀਂ ਮੁੰਨਦੇ ਸਨ।[8] ਉਹ ਗੁਰੂ ਦੇ ਤਾਬੇਦਾਰ ਸਨ ਨਾ ਕਿ ਵਿਰੋਧੀ। ਉਹ ਵਿਚਾਰੇ, ਜਿਹੜੇ ਦਾੜ੍ਹੀਆਂ, ਮੁੱਛਾਂ ਤੇ ਸਿਰ ਦੇ ਵਾਲਾਂ ਨੂੰ ਆਪਣੇ ਪੀਰ ਦੀ ਬਖ਼ਸ਼ਿਸ਼ ਜਾਣ ਕੇ ਸਾਰੀ ਉਮਰ ਇਨ੍ਹਾਂ ਦੀ ਸੰਭਾਲ ਕਰਦੇ ਰਹੇ ਸਨ, ਜਾਹਲੀ ਗੁਰੂ (ਬੰਦਾ ਸਿੰਘ) ਦੇ ਕਾਰਨ ਨਿਰਾਸ਼ ਹੋ ਗਏ।

## [ਬਾਦਸ਼ਾਹ ਦੀ ਸਿੱਖਾਂ ਵਿਰੁੱਧ ਚੜ੍ਹਾਈ ਤੇ ਲੋਹਗੜ੍ਹ ਉਪਰ ਕਬਜ਼ਾ]:

ਬਾਦਸ਼ਾਹ ਉਪਰੋਕਤ ਮੁਹਿੰਮ ਦੇ ਇਰਾਦੇ ਨਾਲ ਬਰਕਤ ਵਾਲੇ ਅਸਥਾਨ ਅਜਮੇਰ ਤੋਂ ਰਾਜਧਾਨੀ (ਦਿੱਲੀ) ਨੂੰ ਇਕ ਪਾਸੇ ਛੱਡਦਾ ਹੋਇਆ ਥਾਨੇਸਰ ਕੋਲ ਪੁੱਜ ਗਿਆ। ਸ਼ਾਹੀ ਡੇਰੇ ਦੇ ਆਉਣ ਸਾਰ ਉਨ੍ਹਾਂ ਖੱਜਲ-ਖ਼ੁਆਰ (ਸਿੱਖਾਂ) ਦੀ ਭਾਰੀ ਹਾਰ ਹੋ ਗਈ। ਰੁਸਤਮ ਦਿਲ ਖ਼ਾਂ ਬਹਾਦੁਰ, ਜੋ ਮੀਰ-ਏ-ਮੰਜ਼ਲ ਸੀ, ਨੂੰ ਹਰਾਵਲ ਦਸਤਾ ਸੌਂਪਿਆ

---

7. ਸਿੱਖਾਂ ਦੀ ਕਤਲਾਮ ਦਾ ਹੁਕਮ ਬਾਦਸ਼ਾਹ ਨੇ 10 ਦਸੰਬਰ 1710 ਨੂੰ ਜਾਰੀ ਕੀਤਾ ਸੀ ਜਦੋਂ ਕਿ ਸਿੱਖਾਂ ਦੀ ਪਹਿਚਾਣ ਸਥਾਪਤ ਕਰਨ ਲਈ ਹਿੰਦੂ ਮੁਲਾਜ਼ਮਾਂ ਨੂੰ ਦਾੜ੍ਹੀ-ਮੁੱਛਾਂ ਕਤਰਾਉਣ ਦਾ ਹੁਕਮ 29 ਅਗਸਤ 1710 ਈ. ਨੂੰ ਕੀਤਾ ਸੀ।
8. ਲੇਖਕ ਦਾ ਇਸ਼ਾਰਾ ਸਿੱਖਾਂ ਵਿਚ ਖ਼ਾਲਸਾ ਰਹਿਤ, ਜਿਸ ਵਿਚ ਕੇਸਾਂ ਦੀ ਸੰਭਾਲ ਜ਼ਰੂਰੀ ਹੈ, ਵੱਲ ਹੈ।

ਗਿਆ। ਬਾਦਸ਼ਾਹ ਭੀ ਲਗਾਤਾਰ ਕੂਚ ਕਰ ਰਿਹਾ ਸੀ। ਗੁਰੂ (ਬੰਦਾ ਸਿੰਘ) ਹਰੇਕ ਮੰਜ਼ਲ 'ਚ ਉਪਰੋਕਤ ਹਰਾਵਲ ਫ਼ੌਜ ਨਾਲ ਜੰਗ ਕਰ ਰਿਹਾ ਸੀ, ਕਿਉਂਕਿ ਰੱਬ ਦੀ ਮਿਹਰ ਬਾਦਸ਼ਾਹ ਦੇ ਹੱਕ ਵਿਚ ਸੀ, ਇਸ ਲਈ (ਸਿੱਖ) ਮੁਕਾਬਲੇ ਦੀ ਝਾਲ ਨਾ ਝੱਲਦੇ ਹੋਏ ਭੱਜ ਜਾਂਦੇ ਸਨ ਅਤੇ ਜਿਹੜੇ ਜੰਗ ਕਰਨ ਲਈ ਤਿਆਰ ਹੋ ਜਾਂਦੇ ਸਨ, ਉਹ ਕਤਲ ਹੋ ਜਾਂਦੇ ਸਨ ਬਲਕਿ ਬਹੁਤੇ ਜਿਉਂਦੇ ਹੀ ਹੱਥ ਲੱਗ ਜਾਂਦੇ ਸਨ। ਜਿਸ ਵੇਲੇ ਬਾਦਸ਼ਾਹ 'ਮਬੀਤ' ਦੇ ਪੜਾਉ ਤੋਂ ਉੱਠ ਕੇ ਰਾਜਧਾਨੀ 'ਚ ਦਾਖ਼ਲ ਹੋ ਰਿਹਾ ਸੀ[9], ਰੁਸਤਮ ਦਿਲ ਖ਼ਾਂ ਬਹਾਦੁਰ ਬੇਕਾਰਾਂ (ਸਿੱਖਾਂ) ਦੇ ਸਿਰਾਂ ਨਾਲ ਭਰੀਆਂ ਬੈਲ ਗੱਡੀਆਂ ਤੇ ਜਿਉਂਦਿਆਂ ਨੂੰ ਗ੍ਰਿਫ਼ਤਾਰ ਕਰ ਕੇ ਬਾਦਸ਼ਾਹ ਕੋਲ ਲਿਆ ਰਿਹਾ ਸੀ ਅਤੇ ਉਹ ਇਸੇ ਤਰ੍ਹਾਂ ਲਾਸ਼ਾਂ ਦੇ ਟਿੱਲੇ ਉਸਾਰ ਕੇ ਸਢੌਰੇ ਕੋਲ ਆ ਗਿਆ। ਇਥੇ ਹਜ਼ਰਤ ਮੀਰਾਨ ਸ਼ਾਹ ਕੁਮੈਸ਼ ਕਾਦਰੀ ਦੇ ਮਕਬਰੇ ਦੇ ਦਰਸ਼ਨ ਭੀ ਹੋ ਗਏ। ਉਸ ਸਵਰਗੀ ਰੂਪ ਅਸਥਾਨ 'ਤੇ ਡੇਰਾ ਲਾਉਣ ਦਾ ਮੌਕਾ ਬਣਿਆ। ਲੋਕ-ਪ੍ਰਲੋਕ ਉਸ ਕਾਲੇ ਮੂੰਹ ਵਾਲੇ (ਬੰਦਾ ਸਿੰਘ) ਦਾ ਕਿਲ੍ਹਾ, ਜਿਹੜਾ ਉਹ ਪਹਾੜੀ ਇਲਾਕੇ 'ਚ ਉਸਾਰ ਕੇ ਤੇ ਆਪਣੀ ਪਨਾਹ ਵਾਲੀ ਥਾਂ ਬਣਾ ਕੇ ਬੈਠਾ ਸੀ, ਸ਼ਾਹੀ ਲਸ਼ਕਰ ਤੋਂ ਬਾਰ੍ਹਾਂ ਕੋਹ ਰਹਿ ਗਿਆ। ਉਸ ਕਾਲੇ ਮੂੰਹ ਵਾਲੇ (ਬੰਦਾ ਸਿੰਘ) ਨੇ ਜਿਹੜਾ ਪੰਜਾਬ ਦਾ ਇਲਾਕਾ ਆਪਣੇ ਕਬਜ਼ੇ ਹੇਠ ਲੈ ਆਂਦਾ ਸੀ, ਉਹ ਨਵੇਂ ਸਿਰੇ 'ਤੇ ਸ਼ਾਹੀ ਮਾਲਕਾਂ ਦੇ ਕਬਜ਼ੇ 'ਚ ਆ ਗਿਆ। ਪਰ ਉਹ ਕਿਲ੍ਹਾ, ਜਿਸ ਨੂੰ ਉਹ ਆਪਣੀ ਅਮਨ-ਅਮਾਨ ਦੀ ਥਾਂ ਸਮਝ ਕੇ ਬੈਠਾ ਸੀ, ਉਸ ਕੋਲ ਰਿਹਾ।



ਅਗਲੇ ਦਿਨ ਸਲਤਨਤ ਦੇ ਤਾਜ ਦੇ ਵੱਡੇ ਮੋਤੀ (ਸ਼ਹਿਜ਼ਾਦਾ) ਰਫ਼ੀਅਉਸ਼ਾਨ ਤੇ ਵਜ਼ੀਰ-ਉਲ-ਮੁਮਾਲਿਕ ਖ਼ਾਨਖ਼ਾਨਾਂ (ਮੁਨਾਇਮ ਖ਼ਾਂ) ਨੂੰ ਹੁਕਮ ਹੋਇਆ ਕਿ ਉਹ ਜਾ ਕੇ ਉਸ ਦੇ ਕਿਲ੍ਹੇ ਨੂੰ ਘੇਰਾ ਪਾ ਲੈਣ। ਸੋ ਉਨ੍ਹਾਂ ਨੇ ਹੁਕਮ ਅਨੁਸਾਰ ਯੋਗ ਫ਼ੌਜਾਂ ਨੂੰ ਤਰਤੀਬ ਦੇ ਕੇ ਉਸ ਫ਼ਰੇਬੀ ਦੇ ਕਿਲ੍ਹੇ ਨੂੰ ਜਾ ਘੇਰਿਆ। ਉਹ ਕਪਟੀ ਆਪਣੀ ਉਪਰੋਕਤ ਗੜ੍ਹੀ ਦੇ ਬੁਰਜ, ਚਾਰ ਦੀਵਾਰੀ, ਟਿੱਲੇ ਤੇ ਦਰਵਾਜ਼ਿਆਂ ਨੂੰ ਜਿਹੜੇ ਗੜ੍ਹੀ ਦੇ ਚਾਰ ਚੁਫੇਰੇ ਸਨ, ਨੂੰ ਮਜ਼ਬੂਤ ਕਰਨ 'ਚ ਰੁੱਝ ਗਿਆ। ਉੱਚੇ ਖ਼ਾਨਦਾਨ ਵਾਲੇ ਸ਼ਹਿਜ਼ਾਦੇ ਤੇ ਖ਼ਾਨਖ਼ਾਨਾਂ ਹਰੇਕ ਇਮਾਰਤ ਦੀ ਮੋਰਚਾਬੰਦੀ ਨੂੰ ਮੁਨਾਸਿਬ ਮਜ਼ਬੂਤ ਕਰ ਕੇ ਜੰਗ ਕਰਨ ਲਈ ਤਿਆਰ-ਬਰ-ਤਿਆਰ ਹੋ ਗਏ। ਉਨ੍ਹਾਂ ਨੇ ਤੋਪਾਂ, ਰਹਿਕਲੇ ਤੇ ਰਾਕਟ ਚਲਾਉਣੇ ਸ਼ੁਰੂ ਕਰ ਦਿੱਤੇ।[10] ਰੱਬੀ

---

9. ਲੇਖਕ ਦਾ ਰਾਜਧਾਨੀ ਤੋਂ ਭਾਵ ਬਾਦਸ਼ਾਹੀ ਡੇਰਾ ਹੈ। ਮਬੀਤ ਨਾਮ ਦੇ ਸਥਾਨ ਦੀ ਨਕਸ਼ੇ ਤੋਂ ਪਹਿਚਾਣ ਸਥਾਪਤ ਨਹੀਂ ਹੋ ਸਕੀ। ਬਾਦਸ਼ਾਹ ਬਹਾਦਰ ਸ਼ਾਹ ਨੇ 24 ਨਵੰਬਰ 1710 ਨੂੰ ਸਢੌਰੇ ਡੇਰਾ ਲਾਇਆ ਸੀ।
10. ਲੋਹਗੜ੍ਹ ਉਪਰ ਕਬਜ਼ੇ ਲਈ ਸ਼ਾਹੀ ਸੈਨਾ ਨੇ ਇਹ ਹਮਲਾ 30 ਨਵੰਬਰ 1710 ਈ. ਨੂੰ ਕੀਤਾ ਸੀ।

ਮਦਦ ਸਦਕਾ ਸਬੱਬ ਨਾਲ ਵੱਡ-ਪਰਤਾਪੀ ਸ਼ਹਿਜ਼ਾਦੇ ਵਲੋਂ ਇਕ ਰਾਕਟ ਉਸ ਜੁਗਤੀ ਦੇ ਬਾਰੂਦਖ਼ਾਨੇ ਦੇ ਢੇਰ 'ਚ ਜਾ ਡਿੱਗਿਆ ਅਤੇ ਉਸ ਨੂੰ ਅੱਗ ਲੱਗ ਗਈ। ਉਸ ਬਦਬਖ਼ਤ ਦੇ ਲਸ਼ਕਰ ਦੇ ਬੇਸ਼ੁਮਾਰ ਆਦਮੀ ਇਕ ਛਿਣ ਵਿਚ ਨਰਕ 'ਚ ਜਾ ਪੁੱਜੇ। ਜਿਹੜੇ ਮੋਰਚੇ ਬਹੁਤ ਸਾਰੀਆਂ ਲੱਕੜਾਂ ਨਾਲ ਬਣਾਏ ਸਨ, ਉਹ ਸਾਰੇ ਦੇ ਸਾਰੇ ਜਲ ਗਏ। ਲੜਾਈ ਦੀ ਸੱਟ ਨਾਲ ਉਨ੍ਹਾਂ (ਸਿੱਖਾਂ) ਦੇ ਗਰੋਹ ਦੀ ਭਾਰੀ ਹਾਰ ਹੋਈ ਪਰ ਅੱਗ ਦੀਆਂ ਲਾਟਾਂ ਦੀ ਤਪਸ਼ ਸਦਕਾ ਫ਼ਤਹਿਮੰਦ ਲਸ਼ਕਰ ਦੇ ਬਹਾਦੁਰ ਅੱਗੇ ਨਾ ਵੱਧ ਸਕੇ। ਜਿਸ ਵੇਲੇ ਅੱਗ ਬੁੱਝ ਗਈ, ਉੱਚੀ ਕੁਲ ਵਾਲੇ ਸ਼ਹਿਜ਼ਾਦੇ ਨੇ, ਉਸ ਲਾਹਨਤੀ ਦੇ ਕਿਲ੍ਹੇ ਦੀ ਨਿਚਾਣ ਵਿਚ ਪੈਰ ਜਮਾ ਲਏ, ਪਰ ਉਸ ਗਰੋਹ ਵਲੋਂ ਕੋਈ ਆਵਾਜ਼ ਨਹੀਂ ਆ ਰਹੀ ਸੀ। ਉਪਰੋਕਤ ਕਿਲ੍ਹੇ ਵਿਚ ਹਜ਼ਾਰ ਜਵਾਨਾਂ ਤੋਂ ਵੱਧ ਨਹੀਂ ਸਨ। ਕਿਉਂਕਿ ਜੰਗ ਦੀ ਦਹਿਸ਼ਤ ਦੋਹਾਂ ਧਿਰਾਂ 'ਤੇ ਹਾਵੀ ਹੁੰਦੀ ਹੈ, ਇਸ ਲਈ (ਸ਼ਾਹੀ) ਲਸ਼ਕਰ ਦੇ ਬਹਾਦੁਰ ਅੱਗੇ ਨਾ ਵਧਦੇ ਹੋਏ ਦੁਨੀਆਂ ਦੇ ਲੋਕਾਂ ਦੇ ਸਹਿਜ਼ਾਦੇ ਦੇ ਹੁਕਮ ਦੀ ਉਡੀਕ ਕਰਨ ਲੱਗੇ। ਖ਼ਾਨਖ਼ਾਨਾਂ (ਮੁਨਾਇਮ ਖ਼ਾਂ) ਦੀ ਨੇਕ ਸਲਾਹ ਨਾਲ ਸ਼ਹਿਜ਼ਾਦੇ ਦੀ ਰਾਏ ਭੀ ਇਹੋ ਬਣੀ ਕਿ ਉਸ (ਬੰਦਾ ਸਿੰਘ) ਦੀ ਮੋਰਚਾਬੰਦੀ ਨੂੰ ਤੋੜਨਾ ਅਤੀ ਮੁਸ਼ਕਲ ਦਿਖਾਈ ਦੇ ਰਿਹਾ ਸੀ ਅਤੇ ਦਿਲ ਵਿਚ ਇਹ ਗੱਲ ਭੀ ਆ ਰਹੀ ਸੀ ਕਿ ਉਪਰੋਕਤ ਗੰਢ ਇਕ ਸਾਲ ਤੋਂ ਘੱਟ ਸਮੇਂ 'ਚ ਨਹੀਂ ਖੁੱਲ੍ਹੇਗੀ, ਭਾਵ ਇਹ ਮਸਲਾ ਇਕ ਸਾਲ ਤੋਂ ਘੱਟ ਸਮੇਂ 'ਚ ਹੱਲ ਨਹੀਂ ਹੋਵੇਗਾ। ਰੱਬੀ ਉਤਸ਼ਾਹ ਨੇ ਕੰਮ ਕੀਤਾ ਅਤੇ ਦੀਰਘ-ਕਾਲ ਮੁਆਮਲੇ ਨੂੰ ਇਕ ਛਿਣ ਵਿਚ ਹੱਲ ਕਰ ਦਿੱਤਾ। ਕੀ ਜ਼ਰੂਰੀ ਹੈ ਕਿ ਅਸੀਂ ਕਾਹਲ ਕਰੀਏ ? ਫ਼ੌਜੀ ਭੀ ਬਹੁਤ ਥੱਕ-ਟੁੱਟ ਚੁੱਕੇ ਹਨ, ਇਸ ਲਈ ਅੱਜ ਰੁਕ ਜਾਣਾ ਚਾਹੀਦਾ ਹੈ। ਰੱਬ ਨੇ ਚਾਹਿਆ ਤਾਂ ਅਸੀਂ ਕੱਲ੍ਹ ਨੂੰ ਸੂਰਜ ਚੜ੍ਹਦੇ ਸਾਰ ਇਕ ਛਿਣ ਵਿਚ ਕਬਜ਼ਾ ਕਰ ਲਵਾਂਗੇ। ਜੇ ਅਸੀਂ ਅੱਜ ਹਮਲਾ ਕਰਦੇ ਹਾਂ ਤਾਂ ਸੰਭਵ ਹੈ, ਉਹ ਹੋਰ ਰਸਤੇ ਰਾਹੀਂ ਫ਼ਰਾਰ ਹੋ ਜਾਵੇ ਤੇ ਮਿਹਨਤ ਬਰਬਾਦ ਚਲੀ ਜਾਵੇ। ਸੋ ਹਕੂਮਤ ਲਈ ਇਹੋ ਜਾਇਜ਼ ਹੈ ਕਿ ਅਜੇ ਉਸ ਦੇ ਫ਼ਰਾਰ ਹੋਣ ਦੇ ਰਾਹ ਨੂੰ ਰੋਕਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਜੇ ਉਹ ਕੁਨਸਲਾ ਜੁਗਤੀ ਇਥੋਂ ਭੱਜ ਜਾਵੇ ਤਾਂ ਉਸ ਲਈ ਦੋ ਰਸਤੇ ਹਨ। ਪਹਿਲਾ ਬਰਫ਼ੀ ਰਾਜੇ ਦੀ ਸਰਹੱਦ ਵੱਲ[11] ਅਤੇ ਦੂਜਾ ਅਫ਼ਗਾਨ ਦੀ ਹੱਦ (ਭਾਵ ਕਸ਼ਮੀਰ) ਵੱਲ। ਉਨ੍ਹਾਂ ਵੱਲ ਲਿਖ ਦੇਣਾ ਚਾਹੀਦਾ ਹੈ ਕਿ ਉਹ ਉਸ ਨੂੰ ਆਪਣੀਆਂ ਸਰਹੱਦਾਂ ਵੱਲ ਆਉਣ ਨਾ ਦੇਣ ਅਤੇ ਪਿਛਲੇ ਪਾਸੇ ਬੰਦ ਕਰ ਦੇਣ। ਜਿਸ ਵੇਲੇ ਚਾਰੇ ਪਾਸਿਆਂ ਦੀ ਪੂਰੀ ਮਜ਼ਬੂਤੀ ਹੋ ਜਾਵੇ ਤਾਂ ਹਮਲਾ ਕਰ ਕੇ ਇਕ ਵਿਅਕਤੀ (ਸਿੱਖ) ਭੀ ਜਿਉਂਦਾ

---

11. ਬਰਫ਼ੀ ਰਾਜੇ ਤੋਂ ਭਾਵ ਸਿਰਮੌਰ/ਨਾਹਨ ਦਾ ਰਾਜਾ ਹੈ।

ਨਹੀਂ ਰਹਿਣ ਦਿੱਤਾ ਜਾਣਾ ਚਾਹੀਦਾ ਤਾਂ ਕਿ ਇਸ ਮਗਰੋਂ ਕੋਈ ਕੁਨਸਲਾ ਆਦਮੀ ਅਜਿਹਾ ਕੋਝਾ ਕੰਮ ਕਰਨ ਦਾ ਭਾਗੀ ਨਾ ਬਣੇ। ਅੱਜ ਚੰਗੀ ਸਲਾਹ ਇਹੋ ਹੈ ਕਿ ਇਕ ਵੱਡੇ ਸਰਦਾਰ ਦੀ ਅਗਵਾਈ ਹੇਠ ਮੁਨਾਸਿਬ ਫ਼ੌਜਾਂ ਨੂੰ ਮੋਰਚਾਬੰਦੀ 'ਚ ਛੱਡ ਕੇ ਰਾਜਧਾਨੀ (ਸ਼ਾਹੀ ਡੇਰਾ) ਨੂੰ ਚਲੇ ਜਾਣਾ ਚਾਹੀਦਾ ਹੈ।[12] ਸ਼ਰਤ ਇਹ ਹੈ ਕਿ ਅਸੀਂ ਕੱਲ੍ਹ ਦੀ ਜ਼ਿੰਦਗੀ ਨੂੰ ਕੱਲ੍ਹ ਵੇਖਾਂਗੇ। ਪਰੰਤੂ ਉਪਰੋਕਤ ਕਿਲ੍ਹਾ ਉਨ੍ਹਾਂ ਦੇ ਖ਼ਿਆਲ ਅਨੁਸਾਰ ਫ਼ਤਹਿ ਨਾ ਹੋਇਆ, ਨਹੀਂ ਤਾਂ ਕੁਝ ਬਾਕੀ ਨਾ ਬਚਦਾ ਜਦੋਂ ਕਿ ਉਸ ਭੈੜੇ ਵਤੀਰੇ ਵਾਲੇ ਕਾਫ਼ਰ (ਬੰਦਾ ਸਿੰਘ) ਦੀ ਜ਼ਿੰਦਗੀ ਕੁਝ ਹੋਰ ਦਿਨਾਂ ਲਈ ਬਚ ਗਈ ਹੋਵੇਗੀ, ਇਸ ਲਈ ਇਹੋ ਜਿਹੀ ਚੰਗੀ ਸਲਾਹ ਕਿਸ ਪ੍ਰਕਾਰ ਸੱਚੀ ਹੁੰਦੀ। ਵਡ-ਪਰਤਾਪੀ ਸ਼ਹਿਜ਼ਾਦਾ ਰਾਜਧਾਨੀ ਵੱਲ ਪਰਤ ਗਿਆ। ਬੁੱਢੀ ਉਮਰ ਦਾ ਹੋਣ ਦੇ ਬਾਵਜੂਦ ਖ਼ਾਨਖ਼ਾਨਾਂ ਭੀ ਧੋਖਾ ਖਾ ਗਿਆ। ਉਪਰੋਕਤ ਵਿਸ਼ੇ ਮੁਤਾਬਿਕ ਬੜੀ ਫੁਰਤੀ ਨਾਲ ਅਫ਼ਗਾਨ ਤੇ ਬਰਫ਼ੀ ਰਾਜੇ ਵੱਲ ਹੁਕਮ ਜਾਰੀ ਹੋਇਆ। ਉਨ੍ਹਾਂ ਤਕ ਹੁਕਮ ਪਹੁੰਚਣ ਦੇ ਦੌਰਾਨ ਉਸ ਜੁਗਤੀ (ਬੰਦਾ ਸਿੰਘ) ਨੇ ਅੱਧੀ ਰਾਤ ਹੋਣ ਸਾਰ, ਮੌਕੇ ਨੂੰ ਗ਼ਨੀਮਤ ਸਮਝਦੇ ਹੋਇਆਂ, ਕੋਈ ਦੋ ਸੌ ਜਵਾਨ ਉਪਰੋਕਤ ਕਿਲ੍ਹੇ 'ਚ ਛੱਡੇ ਅਤੇ ਖ਼ੁਦ ਬਰਫ਼ੀ ਰਾਜੇ ਦੀ ਸਰਹੱਦ ਰਾਹੀਂ ਬਾਹਰ ਨਿਕਲ ਗਿਆ। ਉਹ ਬਦ-ਕਿਸਮਤ ਵਿਅਕਤੀ, ਜਿਨ੍ਹਾਂ ਨੂੰ ਉਸ ਨੇ ਉਪਰੋਕਤ ਕਿਲ੍ਹੇ ਦੀ ਰਾਖੀ ਵਾਸਤੇ ਛੱਡਿਆ ਸੀ, ਭੀ ਮੁਸੀਬਤ ਦੇ ਜਾਲ ਵਿਚ ਫਸੇ ਰਹਿ ਗਏ। ਉਸ ਦਿਨ ਸਵੇਰੇ ਹੀ ਸ਼ਹਿਜ਼ਾਦੇ ਨੇ ਹੁਕਮ ਅਨੁਸਾਰ ਪੁੱਜ ਕੇ ਹਮਲਾ ਕਰਨ ਦਾ ਹੁਕਮ ਦਿੱਤਾ। ਜੰਗਜੂ ਜਵਾਨ ਕਿਲ੍ਹੇ ਦੀਆਂ ਕੰਧਾਂ ਨਾਲ ਪੌੜੀਆਂ ਲਾ ਕੇ ਤੇ ਲਟਕਦੇ ਹੋਏ ਅੰਦਰ ਜਾ ਵੜੇ, ਪਰ ਉਨ੍ਹਾਂ ਨੂੰ ਜਿਵੇਂ ਕਿ ਉਸ ਵਲੋਂ ਕੀਤੀ ਮਜ਼ਬੂਤੀ ਬਾਰੇ ਸੁਣਿਆ ਸੀ, ਉਨ੍ਹਾਂ ਨੂੰ ਉਹ ਮਜ਼ਬੂਤੀ ਵਿਖਾਈ ਨਹੀਂ ਦਿੱਤੀ। ਜਿਨ੍ਹਾਂ ਆਦਮੀਆਂ ਨੇ ਤਲਵਾਰਾਂ ਨਾਲ ਮੁਕਾਬਲਾ ਕੀਤਾ, ਉਹ ਇਕ ਪਲ ਵਿਚ ਕਤਲ ਹੋ ਗਏ, ਜਿਹੜੇ ਭੱਜ ਗਏ, ਉਨ੍ਹਾਂ ਨੂੰ ਆਮ ਲੋਕਾਂ ਨੇ ਪੱਥਰ ਮਾਰ-ਮਾਰ ਕੇ ਪਾਰ ਬੁਲਾ ਦਿੱਤਾ। ਉਪਰੋਕਤ ਕਿਲ੍ਹਾ ਤੇਜ-ਪ੍ਰਤਾਪ ਵਾਲੇ ਗ਼ਾਜ਼ੀ ਲਸ਼ਕਰ ਦੇ ਕਬਜ਼ੇ 'ਚ ਆ ਗਿਆ।[13] ਹਰੇਕ ਵਿਅਕਤੀ ਦੇ ਹੱਥ ਬੇਸ਼ੁਮਾਰ ਲੁੱਟ ਦਾ ਮਾਲ ਲੱਗਿਆ। ਸੋ ਇਕ ਹਫ਼ਤੇ ਤਕ ਲਸ਼ਕਰ ਵਾਲੇ ਗਰੋਹ-ਦਰ-ਗਰੋਹ ਇਕੱਠੇ ਹੋ ਕੇ ਪਹਾੜੀ ਇਲਾਕੇ 'ਚ ਦਾਖ਼ਲ ਹੋ ਰਹੇ ਸਨ ਅਤੇ ਕਾਫ਼ਰਾਂ ਦੀ ਕੌਮ ਦਾ ਜਿਹੜਾ ਆਦਮੀ ਭੀ ਉਨ੍ਹਾਂ ਨੂੰ ਮਿਲਦਾ ਸੀ, ਉਸ ਨੂੰ ਕਤਲ ਕਰ ਦਿੰਦੇ ਸਨ। ਉਹ ਬਹੁਤ ਸਾਰਾ

12. ਜਿਵੇਂ ਕਿ ਪਹਿਲੇ ਵੀ ਜ਼ਿਕਰ ਕੀਤਾ ਹੈ ਰਾਜਧਾਨੀ ਤੋਂ ਲੇਖਕ ਦਾ ਭਾਵ ਬਾਦਸ਼ਾਹੀ ਡੇਰਾ ਹੈ।
13. ਮੁਗ਼ਲ ਸੈਨਾ ਨੇ ਲੋਹਗੜ੍ਹ ਉਪਰ ਕਬਜ਼ਾ 1 ਦਸੰਬਰ 1710 ਈ. ਨੂੰ ਕੀਤਾ ਸੀ।

ਲੁੱਟ ਦਾ ਮਾਲ ਇਕੱਠਾ ਕਰ ਕੇ ਆਪਣੇ ਘਰਾਂ ਨੂੰ ਲੈ ਆਉਂਦੇ ਸਨ। ਮਖ਼ਮਲ, ਬਾਨਾਤ, ਕੀਮਖ਼ਾਬ (ਖੀਨ ਖਾਪ), ਖ਼ੁਤਨ (ਚੀਨੀ ਤੁਰਕਿਸਤਾਨ ਦਾ ਇਕ ਇਲਾਕਾ) ਤੇ ਲਾਹੌਰ ਦੇ ਇਲਾਕਿਆਂ ਦੇ ਬੁਣੇ ਹੋਏ ਕਪੜੇ, ਲਾਚੇ (ਦੋ-ਰੰਗੇ ਧਾਰੀਦਾਰ ਕਪੜੇ), ਅਕਸਰ ਅਨੋਖੀਆਂ ਚੀਜ਼ਾਂ, ਨਕਦੀ, ਬਾਂਦੀ ਤੇ ਗ਼ੁਲਾਮ ਤੋਂ ਵਾਂਝਾ ਕੋਈ ਘਰ ਨਹੀਂ ਰਿਹਾ ਸੀ। ਸੁਸਤ, ਸਖ਼ੀ, ਅਫ਼ੀਮੀ, ਪੋਸਤੀ, ਬੀਮਾਰ, ਲੂਣ-ਹਰਾਮੀ, ਨਿਤਾਣੇ ਤੇ ਬੁਜ਼ਦਿਲ ਜਾਂ ਧਾਰਮਿਕ ਵਿਅਕਤੀ ਜਿਹੜੇ ਰਣ-ਖੇਤਰ 'ਚ ਨਹੀਂ ਗਏ ਸਨ, ਉਹ ਉਪਰੋਕਤ ਚੀਜ਼ਾਂ ਤੋਂ ਵਾਂਝੇ ਰਹਿ ਗਏ ਸਨ। ਜਿਵੇਂ ਕਿਵੇਂ ਭੀ ਉਪਰੋਕਤ ਕਿਲ੍ਹੇ ਨੂੰ ਜਿੱਤਣ ਮਗਰੋਂ ਵਡ-ਪਰਤਾਪੀ ਸ਼ਹਿਜ਼ਾਦੇ ਤੇ ਖ਼ਾਨਖ਼ਾਨਾਂ ਦਾ ਬਿਨੈ-ਪੱਤਰ ਬਾਦਸ਼ਾਹ ਦੀ ਨਜ਼ਰ 'ਚੋਂ ਲੰਘਿਆ, ਫ਼ਤਹਿ ਦੀ ਗੱਲ ਸੁਣਨ ਸਦਕਾ ਭਾਵੇਂ ਬਾਦਸ਼ਾਹ ਬਹੁਤ ਪ੍ਰਸੰਨ-ਚਿੱਤ ਹੋਇਆ ਤੇ ਰੱਬ ਦੇ ਸ਼ੁਕਰਾਨੇ ਵਜੋਂ ਸਿਜਦੇ ਕੀਤੇ, ਪਰ ਉਸ ਕੁਨਸਲੇ ਜੁਗਤੀ (ਬੰਦਾ ਸਿੰਘ) ਦੇ ਫ਼ਰਾਰ ਹੋਣ ਕਰਕੇ ਮਨ ਬਹੁਤ ਸੋਚਾਂ 'ਚ ਡੁੱਬ ਗਿਆ। ਬਾਦਸ਼ਾਹ ਨੇ ਪੁੱਛਿਆ ਕਿ, "ਉਹ ਕਿਹੜੇ ਪਾਸਿਉਂ ਬਾਹਰ ਨਿਕਲ ਗਿਆ?" ਬਿਨੈ-ਪੱਤਰ ਪਹੁੰਚਾਉਣ ਵਾਲੇ (ਹਰਕਾਰੇ) ਨੇ ਬੇਨਤੀ ਕੀਤੀ, "ਅਜੇ ਪੱਕੀ ਖ਼ਬਰ ਨਹੀਂ ਪੁੱਜੀ ਹੈ।" ਜਿਵੇਂ ਭੀ ਹੋਇਆ ਉੱਚੀ ਕੁਲ ਵਾਲਾ ਸ਼ਹਿਜ਼ਾਦਾ ਤੇ ਖ਼ਾਨਖ਼ਾਨਾਂ ਉੱਪਰ ਲਿਖੇ ਕਿਲ੍ਹੇ ਨੂੰ ਢਾਹ ਕੇ ਬਾਦਸ਼ਾਹ ਦੀ ਸੇਵਾ 'ਚ ਹਾਜ਼ਰ ਹੋ ਗਏ ਅਤੇ ਉਸ ਬਦਬਖ਼ਤ ਦੇ ਫ਼ਰਾਰ ਹੋਣ ਦਾ ਹਾਲ ਵੇਰਵੇ ਸਹਿਤ ਬਿਆਨ ਕੀਤਾ। ਸ਼ਾਹੀ ਦਰਬਾਰ ਵਲੋਂ ਬਰਫ਼ੀ ਰਾਜੇ ਨੂੰ ਲਿਆਉਣ ਦਾ ਹੁਕਮ ਹੋਇਆ ਕਿ ਉਹ ਉਸ ਨੂੰ ਬਗ਼ੈਰ ਢਿੱਲ-ਮੱਠ ਦੇ ਹਾਜ਼ਰ ਕਰੇ। ਸ਼ਾਹੀ ਹੁਕਮ ਅਨੁਸਾਰ ਰੁਸਤਮ ਦਿਲ ਖ਼ਾਂ ਨੇ ਰਾਤ ਨੂੰ ਹੀ ਜਾ ਕੇ ਉਪਰੋਕਤ ਰਾਜੇ ਨੂੰ ਕੁਝ ਦਿਨਾਂ ਦੇ ਅਰਸੇ 'ਚ ਫੜ ਕੇ ਲੈ ਆਂਦਾ।[14] ਰਾਜੇ ਨੂੰ ਭੀ ਹੁਕਮ ਹੋਇਆ ਕਿ ਉਹ ਉਸ ਕਾਲੀ ਕੰਬਲੀ ਵਾਲੇ (ਬੰਦਾ ਸਿੰਘ) ਨੂੰ, ਜਿਹੜਾ ਇਸ ਸਰਹੱਦ ਵਿਚ ਲੁਕਿਆ ਹੋਇਆ ਹੈ, ਲੱਭ ਕੇ ਦੇਵੇ, ਨਹੀਂ ਤਾਂ ਉਹ ਉਸੇ ਪਿੰਜਰੇ, ਜਿਹੜਾ ਉਸ ਬਦਕਿਸਮਤ ਵਾਸਤੇ ਤਜਵੀਜ਼ ਹੋਇਆ ਸੀ, ਨੂੰ ਕਬੂਲ ਕਰੇ। ਉਸ ਕਹਿਰ ਦੇ ਮਾਰੇ ਹੋਏ (ਰਾਜੇ) ਨੇ ਬਹੁਤ ਖੋਜ-ਭਾਲ ਕੀਤੀ, ਪਰ ਉਸ (ਬੰਦਾ ਸਿੰਘ) ਦੇ ਥਹੁ-ਟਿਕਾਣੇ ਦਾ ਪਤਾ ਨਾ ਲੱਗਾ। ਆਖ਼ਰਕਾਰ ਉਹ ਪਿੰਜਰੇ 'ਚ ਕੈਦ ਹੋ ਕੇ ਔਰਤਾਂ ਤੇ ਮਰਦਾਂ ਦੀਆਂ ਲਾਹਨਤਾਂ ਦਾ ਭਾਗੀ ਬਣਿਆ। ਧੰਨ ਹੈ ਰੱਬ! ਉਪਰੋਕਤ ਪਿੰਜਰਾ ਕਿਸ ਵਾਸਤੇ ਤਜਵੀਜ਼ ਹੋਇਆ ਸੀ ਤੇ ਕਿਸ ਲਈ ਕੰਮ ਆਇਆ! ਤਕਦੀਰ ਬਦਲੀ ਨਹੀਂ ਜਾ ਸਕਦੀ। ਇਕ ਵਾਰੀ ਤਾਂ ਜਿੰਨਾ ਚਿਰ ਤਕ ਉਹ ਇਲਾਕੇ ਗੜਬੜ ਰਹਿਤ ਨਹੀਂ ਹੋਏ, ਬਾਦਸ਼ਾਹ ਨੇ ਡੇਰੇ ਲਾਈ ਰੱਖੇ। ਪ੍ਰਬੰਧ ਠੀਕ

---

14. ਨਾਹਨ ਦੇ ਰਾਜਾ ਭੂਪ ਪ੍ਰਕਾਸ਼ ਨੂੰ 12 ਦਸੰਬਰ 1710 ਨੂੰ ਬਾਦਸ਼ਾਹ ਦੇ ਅੱਗੇ ਪੇਸ਼ ਕੀਤਾ ਗਿਆ ਸੀ।

ਕਰਨ ਮਗਰੋਂ ਲਾਹੌਰ ਰਾਜਧਾਨੀ ਵੱਲ ਸ਼ਾਹੀ ਝੰਡੇ ਚੁੱਕਣ ਦਾ ਮੌਕਾ ਬਣਿਆ।[15] ਜਿਹੜਾ ਅਸਥਾਨ ਬਾਦਸ਼ਾਹ ਨੂੰ ਚੰਗਾ ਲੱਗਦਾ ਸੀ, ਉਥੇ ਪੜਾਉ ਕਰਦੇ ਸਨ। ਹਾਥੀਆਂ ਨੂੰ ਲੜਾਉਣਾ ਬਾਦਸ਼ਾਹ ਦਾ ਅਕਸਰ ਮਨਭਾਉਂਦਾ ਸ਼ੁਗਲ ਸੀ। ਹਰੇਕ ਪੜਾਉ 'ਤੇ, ਜਦੋਂ ਸ਼ਾਹੀ ਡੇਰਾ ਦਰਿਆ ਦੇ ਕੰਢੇ ਉਤਰਦਾ ਸੀ, ਪਹਿਲਾਂ ਹੀ ਦੀਪਮਾਲਾ ਕਰਨ ਦਾ ਹੁਕਮ ਦਿੰਦੇ ਸਨ। ਦੀਪਮਾਲਾ ਤੇ ਆਤਿਸ਼ਬਾਜ਼ੀ ਦਾ ਨਜ਼ਾਰਾ ਵੇਖਣ 'ਚ ਪੂਰੀ ਦਿਲਚਸਪੀ ਰੱਖਦੇ ਸਨ। ਬਾਦਸ਼ਾਹ ਦਸਤੂਰ ਅਨੁਸਾਰ ਸ਼ਿਕਾਰ ਖੇਡਦੇ ਤੇ ਬਾਗ਼ਾਂ ਫੁੱਲਵਾੜੀਆਂ ਦੀ ਸੈਰ ਕਰਦੇ ਹੋਏ ਪੰਜ ਮਹੀਨਿਆਂ ਤੋਂ ਕੁਝ ਵੱਧ ਸਮੇਂ 'ਚ ਰਾਜਧਾਨੀ 'ਚ ਪੁੱਜੇ।[16] (ਪੱਤਰੇ 34-37)...

### ਖ਼ੁਦਾ ਨੂੰ ਭੁੱਲਣ ਵਾਲੇ ਉਸ (ਬੰਦਾ ਸਿੰਘ) ਦੀਆਂ ਜੜ੍ਹਾਂ ਪੁੱਟਣ ਦਾ ਇਰਾਦਾ ਕਰਨਾ, ਅਚਾਨਕ ਨਵਾਂ ਜਾਦੂ ਪ੍ਰਗਟ ਹੋਣਾ ਭਾਵ ਕਾਲੇ ਮੂੰਹ ਵਾਲੇ ਗੁਰੂ (ਬੰਦਾ ਸਿੰਘ) ਦਾ ਸ਼ੋਰ-ਸ਼ਰਾਬਾ ਪਾਉਣਾ ਅਤੇ ਹੋਰ ਅਕਸਰ ਮਾਮਲੇ ਜਿਨ੍ਹਾਂ ਦੇ ਲਿਖਣ ਨਾਲ ਗੱਲ ਲੰਬੀ ਹੋ ਗਈ :

ਮੁੱਕਦੀ ਗੱਲ ਸ਼ਹਿਜ਼ਾਦਗੀ ਤੇ ਇਲਾਕਿਆਂ ਨੂੰ ਫ਼ਤਹਿ ਕਰਨ ਦੇ ਸ਼ੁਰੂ ਤੋਂ ਲੈ ਕੇ ਮਰਨ ਵੇਲੇ ਤਕ (ਬਾਦਸ਼ਾਹ ਬਹਾਦਰ ਸ਼ਾਹ ਨੂੰ) ਕਦੇ ਭੀ ਦਿਲ ਨੂੰ ਟਿਕਾਣੇ ਰੱਖਣ ਤੇ ਰਾਜਧਾਨੀ ਦੇ ਤਖ਼ਤ 'ਤੇ ਬੈਠਣ ਦਾ ਮੌਕਾ ਨਾ ਮਿਲਿਆ। ਉਨ੍ਹਾਂ (ਬਾਦਸ਼ਾਹ) ਦੀ ਹੁਕਮ ਚਲਾਉਣ ਦੀ ਮੁੱਦਤ ਅਗਿਆਨ ਦੇ ਦਿਨਾਂ ਵਾਂਗ ਬੀਤ ਗਈ, ਪਰ ਉਹ ਨੇਕ-ਦਿਲੀ, ਪ੍ਰਸੰਸਾਯੋਗ ਅਖ਼ਲਾਕ, ਨਿਆਂ ਕਰਨ, ਸਖ਼ਾਵਤ, ਬਹਾਦੁਰੀ, ਗਿਆਨ, ਵਡੱਪਣ, ਨੌਕਰਾਂ ਦੀ ਪਰਵਰਿਸ਼ ਕਰਨ, ਆਦਮੀਆਂ ਨੂੰ ਪਛਾਨਣ, ਕੰਮ ਨੂੰ ਜਾਣਨ, ਹਕੂਮਤ ਨੂੰ ਯੋਗ ਬਣਾਉਣ, ਖ਼ਬਰ ਲੈਣ, ਸੱਚ ਨੂੰ ਜਾਣਨ, ਕਬੀਲੇ ਦੇ ਪਾਲਣ-ਪੋਸਣ ਅਤੇ ਸਾਰੀਆਂ ਪ੍ਰਸੰਸਾਯੋਗ ਭੇਦਕਾਰੀਆਂ ਪੱਖੋਂ ਜ਼ਮਾਨੇ ਦੇ ਬਾਦਸ਼ਾਹਾਂ 'ਚੋਂ ਲਾਸਾਨੀ ਸੀ। (ਪੱਤਰਾ 39)...

### [ਮੁਹੰਮਦ ਫ਼ਰੁੱਖ਼ਸੀਅਰ ਦਾ ਰਾਜ-ਕਾਲ] :

ਬਾਦਸ਼ਾਹ (ਫ਼ਰੁਖ਼ਸੀਅਰ) ਕੋਲ ਬੇਨਤੀ ਕੀਤੀ ਗਈ ਕਿ "ਲਾਹਨਤੀ ਤੇ ਕਹਿਰ ਦਾ ਮਾਰਿਆ ਹੋਇਆ ਗੁਰੂ (ਬੰਦਾ ਸਿੰਘ) ਸਵਰਗਵਾਸੀ ਬਾਦਸ਼ਾਹ (ਬਹਾਦਰ ਸ਼ਾਹ) ਦੇ ਰਾਜ-ਕਾਲ ਵਿਚ ਮੁਸਲਮਾਨਾਂ ਨੂੰ ਦੁੱਖ ਦੇਣ ਦਾ ਕਾਰਨ ਬਣਿਆ ਸੀ ਅਤੇ ਉਸ ਨੇ ਇਕ ਜਹਾਨ ਨੂੰ ਜ਼ੁਲਮ ਦੀ ਤਲਵਾਰ ਨਾਲ ਕਤਲ ਕਰ ਛੱਡਿਆ ਤੇ ਜਿਹੜੇ

---

15. ਲਾਹੌਰ ਵੱਲ ਕੂਚ ਦਾ ਹੁਕਮ 12 ਮਾਰਚ 1711 ਈ. ਨੂੰ ਕੀਤਾ ਗਿਆ ਸੀ।
16. ਬਾਦਸ਼ਾਹ ਬਹਾਦਰ ਸ਼ਾਹ 1 ਅਗਸਤ 1711 ਈ. ਨੂੰ ਲਾਹੌਰ ਦੀ ਜੂਹ ਵਿਚ ਪੁੱਜਾ ਸੀ।

ਲੋਕ ਜਾਨਾਂ ਬਚਾ ਕੇ ਨਿਕਲ ਗਏ, ਉਨ੍ਹਾਂ ਦੇ ਮਾਲ-ਮਤਾਅ ਤੇ ਜਾਇਦਾਦਾਂ ਨੂੰ ਲੁੱਟ ਲਿਆ। ਸੋ ਬਾਦਸ਼ਾਹ ਨੇ ਖ਼ੁਦ ਜਾ ਕੇ ਉਸ ਨੂੰ ਨਿਗਰਾਨੀ ਹੇਠਲੇ ਇਲਾਕਿਆਂ 'ਚੋਂ ਬਾਹਰ ਕੱਢ ਦਿੱਤਾ ਸੀ, ਪਰ ਉਸ ਕੁਨਸਲੇ ਤੇ ਬੇਕਾਰ (ਬੰਦਾ ਸਿੰਘ) ਦੇ ਜੀਵਨ ਦੀ ਬੁਨਿਆਦ ਖ਼ਤਮ ਨਹੀਂ ਹੋਈ ਸੀ। ਸੋ ਉਹ ਖ਼ੁਦਾ ਨੂੰ ਫ਼ਰਾਮੋਸ਼ ਕਰਨ ਵਾਲਾ ਫ਼ਰੇਬੀ ਪਹਾੜਾਂ ਦੀਆਂ ਕੁੰਦਰਾਂ 'ਚੋਂ, ਜੋ ਹਿੰਦੁਸਤਾਨ ਦੇ ਇਲਾਕਿਆਂ ਤੇ ਹਕੂਮਤ 'ਚੋਂ ਬਾਹਰ ਸਨ, ਨਿਕਲ ਕੇ ਉਸੇ ਮਨਹੂਸ ਮਕਾਨ, ਜਿਹੜਾ ਉਸ ਨੇ ਪਹਿਲੇ ਸਮੇਂ 'ਚ ਉਸਾਰਿਆ ਤੇ ਉਸੇ ਮਕਾਨ ਵਿਚ ਠਹਿਰਨ ਦੀ ਤਾਕਤ ਨਾ ਰੱਖਦਾ ਹੋਇਆ ਢਹਿੰਦੀਆਂ ਕਲਾਂ ਦੇ ਜੰਗਲ ਵੱਲ ਚਲਾ ਗਿਆ ਸੀ, ਮੁੜ ਉਸ ਨੇ ਪੱਕੇ ਪੈਰੀਂ ਹੋ ਕੇ ਉਸ ਇਲਾਕੇ ਦੀਆਂ ਬਸਤੀਆਂ 'ਤੇ ਕਬਜ਼ਾ ਕਰ ਲਿਆ ਹੈ।[17] ਉਸ ਦੇ ਖੱਜਲ-ਖ਼ੁਆਰੀ ਵਾਲੇ ਲਸ਼ਕਰ ਦੇ, ਦੁਸ਼ਮਨ 'ਤੇ ਤਾਬੜ-ਤੋੜ ਹਮਲੇ ਕਰਨ ਵਾਲੇ, ਵਿਅਕਤੀ ਰਾਤ ਨੂੰ ਜਾ ਕੇ ਵੀਹ ਤੇ ਤੀਹ ਕੋਹਾਂ ਤਕ ਲੁੱਟ-ਮਾਰ ਕਰਦੇ ਹਨ ਅਤੇ ਮੁਸਲਮਾਨਾਂ ਦੇ ਫ਼ਿਰਕੇ ਦਾ ਵਿਅਕਤੀ, ਜਿਥੇ ਉਨ੍ਹਾਂ ਲੋਕ-ਪ੍ਰਲੋਕ 'ਚ ਘਾਟੇ ਵਾਲੇ ਸਿੱਖਾਂ ਦੇ ਹੱਥ ਲੱਗ ਜਾਂਦਾ ਹੈ, ਬਿਨਾਂ ਢਿੱਲ-ਮੱਠ ਕੀਤਿਆਂ ਸ਼ਹੀਦ ਕਰ ਦਿੰਦੇ ਹਨ।

ਇਸ ਅਨੋਖੀ ਘਟਨਾ ਦੇ ਘਟਣ ਨਾਲ ਬਾਦਸ਼ਾਹ ਦੇ ਦਿਲ ਵਿਚ ਡਰ ਬੈਠ ਗਿਆ ਅਤੇ ਏਨਾ ਵਹਿਮ ਹੋ ਗਿਆ ਕਿ ਲਿਖਿਆ ਨਹੀਂ ਜਾ ਸਕਦਾ। ਕੁਤਬ-ਉਲ-ਮੁਲਕ (ਸੱਯਦ ਹਸਨ ਅਲੀ ਅਬਦੁਲ੍ਹਾ ਖ਼ਾਂ), ਅਮੀਰ-ਉਲ-ਉਮਰਾ (ਸੱਯਦ ਹੁਸੈਨ ਅਲੀ ਖ਼ਾਂ), ਹਾਮੀਦ (ਖ਼ਾਨ), ਸਮਸਾਮ ਉੱਦੌਲਾ ਤੇ ਅਕਸਰ ਵੱਡੇ-ਵੱਡੇ ਸਰਦਾਰਾਂ, ਜਿਹੜੇ ਉਸ ਵੇਲੇ ਹਾਜ਼ਰ ਸਨ, ਨੇ ਬਾਦਸ਼ਾਹ ਨੂੰ ਬੇਨਤੀ ਕੀਤੀ ਕਿ ਇਨ੍ਹਾਂ ਸਾਰੇ ਕੁਰਬਾਨ ਹੋਣ ਵਾਲੇ ਗ਼ੁਲਾਮਾਂ ਵਿੱਚੋਂ ਜਿਸ ਨੂੰ ਭੀ ਬਾਦਸ਼ਾਹ ਹੁਕਮ ਦੇਣ, ਉਹ ਗ਼ੁਲਾਮ ਲੋਕ-ਪ੍ਰਲੋਕ 'ਚ ਕਾਲੇ ਮੂੰਹ ਵਾਲੇ ਬੇਕਾਰ (ਬੰਦਾ ਸਿੰਘ) ਨੂੰ ਮਾਰਨ ਵਿਚ ਸਫਲ ਹੋ ਸਕਦਾ ਹੈ। ਕਿਉਂਕਿ ਬਾਦਸ਼ਾਹਾਂ ਦਾ ਮਨ ਰੱਬ ਦੀ ਤੱਕਣੀ ਦਾ ਦ੍ਰਿਸ਼ ਹੈ, ਇਸ ਲਈ ਰੱਬ ਵਲੋਂ ਦਿਲ 'ਚ ਆਉਣ ਤੇ ਰੱਬੀ ਇਲਹਾਮ ਸਦਕਾ ਬਾਦਸ਼ਾਹ ਦੇ ਦਿਲ ਵਿਚ ਇਹ ਗੱਲ ਆਈ ਕਿ ਅਬਦੁਸ ਸਮਦ ਖ਼ਾਂ, ਜਿਹੜਾ ਲਾਹੌਰ ਦੀ ਰਾਜਧਾਨੀ ਦਾ ਨਾਜ਼ਿਮ ਹੈ, ਨੂੰ ਉਸ ਮਰਦੂਦ ਤੇ ਲਾਹਨਤੀ (ਬੰਦਾ ਸਿੰਘ) ਦੀ ਮੁਹਿੰਮ ਸੌਂਪ ਦੇਣੀ ਚਾਹੀਦੀ ਹੈ ਅਤੇ ਬਾਦਸ਼ਾਹ ਵਲੋਂ ਭੀ ਸ਼ਾਹੀ ਫ਼ੌਜਾਂ, ਉਸ ਦੀ ਸਹਾਇਤਾ ਲਈ ਰਵਾਨਾ ਕਰ ਦੇਣੀਆਂ ਚਾਹੀਦੀਆਂ ਹਨ। ਆਖ਼ਰਕਾਰ ਬਾਦਸ਼ਾਹ ਦੇ ਹੁਕਮ ਮੁਤਾਬਿਕ ਸਾਰਿਆਂ ਦੀ ਉਹੋ ਰਾਏ ਬਣ ਗਈ। ਉਸੇ ਵਕਤ ਵੱਡੇ ਮੁਨਸ਼ੀਆਂ ਨੂੰ ਹੁਕਮ ਜਾਰੀ ਹੋ ਗਿਆ ਕਿ ਉਹ ਸ਼ਾਹੀ ਹੁਕਮ ਅਬਦੁਸ ਸਮਦ ਖ਼ਾਂ ਵੱਲ ਭੇਜ ਦੇਣ।

---

17. ਬਾਬਾ ਬੰਦਾ ਸਿੰਘ ਬਹਾਦੁਰ ਨੇ ਲੋਹਗੜ੍ਹ ਉੱਤੇ ਦੁਬਾਰਾ ਕਬਜ਼ਾ ਮਈ 1712 ਈ. ਵਿਚ ਕੀਤਾ ਸੀ।

## ਅਬਦੁਸ ਸਮਦ ਖ਼ਾਂ ਵੱਲ ਸ਼ਾਹੀ ਹੁਕਮ ਜਾਰੀ ਹੋਣਾ :

"ਮਹਾਨ ਹਕੂਮਤ ਦੇ ਮਦਦਗਾਰ, ਵੱਡੀ ਸਲਤਨਤ ਦੇ ਵਿਸ਼ੇਸ਼ ਵਿਅਕਤੀ, ਵੱਡੇ ਸਰਦਾਰਾਂ ਦੇ ਸਰਦਾਰ, ਮਹਾਨ ਰਈਸਾਂ ਦੇ ਕੌਮੀ ਸਰਦਾਰ, ਪੂਰਨ ਦਾਨੇ ਵਿਅਕਤੀ ਤੇ ਪਸੰਦੀਦਾ ਸੂਰਤ ਵਾਲਾ ਅਬਦੁਸ ਸਮਦ ਖ਼ਾਂ, ਬਾਦਸ਼ਾਹੀ ਰਹਿਮਤਾਂ ਦਾ ਭਾਗੀ ਬਣ ਕੇ ਜਾਣ ਲਵੇ ਕਿ ਉਹ ਸ਼ਾਹੀ ਹੁਕਮ ਪੁੱਜਣ ਸਾਰ ਢਿੱਲ-ਮੱਠ ਨਾ ਕਰਦਾ ਹੋਇਆ ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਨੂੰ ਬਾਹਰ ਕੱਢਣ ਲਈ ਚਲਾ ਜਾਵੇ।[18] ਇਨਾਮ ਖ਼ਾਂ ਬਹਾਦੁਰ ਦੀ ਅਗਵਾਈ ਹੇਠ ਫ਼ਤਹਿਮੰਦ ਫ਼ੌਜਾਂ, ਜਿਨ੍ਹਾਂ 'ਚ ਸੱਤ ਹਜ਼ਾਰ ਮੁਗ਼ਲ ਸਵਾਰ ਤੇ ਦਸ ਸਰਦਾਰ, ਜਿਨ੍ਹਾਂ ਦਾ ਨਾਮਵਰ ਵੇਰਵਾ ਸੂਚੀ 'ਚ ਪ੍ਰਗਟ ਕੀਤਾ ਗਿਆ ਹੈ ਸ਼ਾਮਿਲ ਹਨ, ਹਕੂਮਤ ਦੇ ਉਸ ਭਰੋਸੇਯੋਗ ਵਿਅਕਤੀ (ਅਬਦੁਸ ਸਮਦ ਖ਼ਾਂ) ਦੀ ਫ਼ੌਜੀ ਸਹਾਇਤਾ ਵਜੋਂ ਰਵਾਨਾ ਕਰ ਦਿੱਤੀਆਂ ਹਨ। ਹਕੂਮਤ 'ਤੇ ਕੁਰਬਾਨ ਹੋਣ ਲਈ ਜ਼ਰੂਰੀ ਗੱਲ ਇਹ ਹੈ ਕਿ ਉਹ ਇਕ ਦੂਜੇ ਦੀ ਨੇਕ ਸਲਾਹ ਨਾਲ ਕੰਮ ਕਰੇ, ਖ਼ਬਰਦਾਰੀ ਤੇ ਸੁਚੇਤਤਾ ਨੂੰ ਹੱਥੋਂ ਨਾ ਜਾਣ ਦੇਵੇ। ਇਕੱਲੇ-ਇਕੱਲੇ, ਛੋਟੇ-ਵੱਡੇ ਦਾ ਲਿਹਾਜ਼ ਇਸ ਤਰ੍ਹਾਂ ਕਰੇ ਕਿ ਕਿਸੇ ਨੂੰ ਕੋਈ ਸ਼ਿਕਾਇਤ ਨਾ ਹੋਵੇ। ਉਸ ਜਮਾਤ (ਫ਼ੌਜ) ਦੀ ਤਨਖ਼ਾਹ ਸਰਹਿੰਦ ਦੇ ਖ਼ਜ਼ਾਨੇ ਦੇ ਜ਼ਿੰਮੇ ਮੁਕੱਰਰ ਕੀਤੀ ਗਈ ਹੈ। ਇਸ ਸੰਬੰਧੀ ਭੀ ਤਸੱਲੀ ਰੱਖ ਕੇ ਉਪਰੋਕਤ ਮੁਹਿੰਮ ਨੂੰ ਨੇਪਰੇ ਚਾੜ੍ਹਨ ਵਾਸਤੇ ਪੂਰੀ ਕੋਸ਼ਿਸ਼ ਕਰੇ। ਉਹ ਜਾਣ ਲਵੇ ਕਿ ਮੁਹਿੰਮ ਦੇ ਪੂਰਾ ਹੋਣ 'ਤੇ ਉਸ ਦਾ ਪੂਰਾ ਸਤਿਕਾਰ ਹੋਵੇਗਾ ਅਤੇ ਸ਼ਾਹੀ ਬਖ਼ਸ਼ਿਸ਼ਾਂ ਦਾ ਵਧੇਰੇ ਉਮੀਦਵਾਰ ਹੋਵੇਗਾ।"

## ਅਵਾਮ ਤੇ ਰਈਸਾਂ ਚੋਂ ਲਾਇਕ ਵਿਅਕਤੀ ਮਹਾਨ ਹਕੂਮਤ ਦੇ ਮਦਦਗਾਰ, ਉਪਰੋਕਤ ਮੁਹਿੰਮ ਨੂੰ ਫ਼ਤਹਿ ਕਰਨ ਵਾਲੇ ਅਬਦੁਸ ਸਮਦ ਖ਼ਾਂ ਵੱਲ ਨਿਯੁਕਤ ਹੋਣ ਵਾਲੇ ਵਿਅਕਤੀਆਂ ਬਾਰੇ ਅਮੀਰ-ਉਲ-ਉਮਰਾ ਨੂੰ ਹੁਕਮ ਦੇਣਾ :

ਅਮੀਰ-ਉਲ-ਉਮਰਾ ਨੂੰ ਭੀ ਹੁਕਮ ਹੋਇਆ ਕਿ ਉਹ ਸਾਰੀਆਂ ਸ਼ਾਹੀ ਫ਼ੌਜਾਂ ਵਿੱਚੋਂ ਬਹਾਦੁਰ ਤੇ ਸ਼ਾਨੋ-ਸ਼ੌਕਤ ਵਾਲੇ ਇਨਾਮ ਖ਼ਾਂ ਨੂੰ ਫ਼ਤਹਿਮੰਦ ਫ਼ੌਜਾਂ ਸਮੇਤ ਅਬਦੁਸ ਸਮਦ ਖ਼ਾਂ ਦੀ ਫ਼ੌਜੀ ਸਹਾਇਤਾ ਵਾਸਤੇ ਰਵਾਨਾ ਕਰੇ, ਉਸ ਗਰੋਹ ਦੀ ਨਿਯੁਕਤੀ

---

18. ਅਬਦੁਸ ਸਮਦ ਖ਼ਾਂ ਨੂੰ ਬਾਦਸ਼ਾਹ ਫ਼ਰੁਖ਼ਸੀਅਰ ਨੇ ਜੰਮੂ ਦੀ ਫ਼ੌਜਦਾਰੀ ਤੇ ਬਾਬਾ ਬੰਦਾ ਸਿੰਘ ਬਹਾਦੁਰ ਵਿਰੁੱਧ ਮੁਹਿੰਮ ਉੱਪਰ 11 ਫ਼ਰਵਰੀ 1713 ਈ. ਨੂੰ ਨਿਯਤ ਕੀਤਾ ਸੀ। ਉਸ ਨੂੰ ਲਾਹੌਰ ਦੀ ਸੂਬੇਦਾਰੀ ਉੱਪਰ ਬਹਾਲ ਕਰਨ ਦਾ ਹੁਕਮ 14 ਫ਼ਰਵਰੀ 1713 ਈ. ਨੂੰ ਜਾਰੀ ਹੋਇਆ ਸੀ। ਉਸ ਨੂੰ ਸਿੱਖਾਂ ਵਿਰੁੱਧ ਮੁਹਿੰਮ ਉੱਤੇ ਚੱਲਣ ਦਾ ਹੁਕਮ 21 ਮਾਰਚ 1713 ਈ. ਨੂੰ ਦਿੱਤਾ ਗਿਆ ਸੀ।

ਦੀ ਸੂਚੀ, ਜਿਹੜਾ ਉਸ ਦੇ ਨਾਲ ਮੁਕੱਰਰ ਕਰਨਾ ਹੈ, ਤਿਆਰ ਕਰ ਕੇ ਛੇਤੀ ਨਾਲ ਭੇਜ ਦੇਵੇ, ਉਸ ਜਮਾਤ ਦੀ ਤਨਖ਼ਾਹ ਦਾ ਪਰਵਾਨਾ ਦੀਵਾਨੀ ਮੁਨਸ਼ੀ-ਮੁਸੱਦੀਆਂ ਨੂੰ ਸੌਂਪ ਦੇਵੇ, ਅਤੇ ਸ਼ਾਹੀ ਹੁਕਮ ਦੀ ਇਤਲਾਹ ਕੁਤਬ-ਉਲ-ਮੁਲਕ ਨੂੰ ਬਖ਼ਸ਼ ਦੇਵੇ ਕਿ ਉਹ ਇਨਾਮ ਖ਼ਾਂ ਆਦਿ ਸ਼ਾਹੀ ਮੁਲਾਜ਼ਮਾਂ ਦੀ ਤਨਖ਼ਾਹ ਸਰਹਿੰਦ ਦੇ ਖ਼ਜ਼ਾਨੇ 'ਚੋਂ ਦੇ ਦੇਵੇ। ਕਿਉਂਕਿ ਬਾਦਸ਼ਾਹਾਂ ਦੇ ਉਪਦੇਸ਼ ਰੂਪੀ ਹੁਕਮ ਕਦੇ ਬਦਲਦੇ ਨਹੀਂ, ਇਸ ਲਈ ਇਕ ਮਹੀਨੇ ਦਾ ਕੰਮ ਦੋ ਦਿਨਾਂ 'ਚ ਨੇਪਰੇ ਚੜ੍ਹ ਗਿਆ। ਨਿਯੁਕਤ ਕੀਤੇ ਆਦਮੀਆਂ ਦੀ ਸੂਚੀ ਤੇ ਤਨਖ਼ਾਹ ਦਾ ਪਰਵਾਨਾ ਦੀਵਾਨੀ ਬਖ਼ਸ਼ੀ ਤੇ ਖ਼ਾਨਸਾਮਾਨੀ ਦਫ਼ਤਰਾਂ 'ਚੋਂ ਪਾਸ ਕਰਵਾ ਕੇ ਤੇ ਸੋਧ-ਸੁਧਾਈ ਕਰਨ ਉਪਰੰਤ ਸੌਂਪ ਦਿੱਤਾ ਗਿਆ।

ਅਗਲੇ ਦਿਨ [ਅਬਦੁਸ ਸਮਦ ਖ਼ਾਂ] ਉਪਰੋਕਤ ਮੁਹਿੰਮ 'ਤੇ ਚਲਾ ਗਿਆ। ਬਾਦਸ਼ਾਹ ਨੇ ਉਸ ਨੂੰ ਲੱਕ ਨਾਲ ਬੰਨ੍ਹਣ ਵਾਲੀ ਖ਼ੰਜਰ, ਤਲਵਾਰ, ਘੋੜਾ ਤੇ ਹਾਥੀ ਬਖ਼ਸ਼ ਕੇ ਮਾਣ ਕੀਤਾ। ਉਸ ਨਾਲ ਨਿਯੁਕਤ ਹੋਏ ਆਦਮੀਆਂ ਦਾ ਵੇਰਵਾ ਨਿਮਨ ਲਿਖਤ ਹੈ :

ਸੁਭਾਗਾ ਜਾਨਸ਼ ਖ਼ਾਂ, ਦੌਲਤ ਬੇਗ ਖ਼ਾਂ ਹਜ਼ਾਰਾ, ਇਰਾਦਤ ਖ਼ਾਂ, ਅਰਬ ਅਲੀ ਖ਼ਾਂ, ਮੀਰ ਹੁਸੈਨੀ ਖ਼ਾਂ, ਸੱਯਦ ਜਵਾਦ ਖ਼ਾਂ ਬੁਖ਼ਾਰੀ, ਮਿਰਜ਼ਾ ਮੁਹੰਮਦ ਸ਼ਫ਼ੀਅ ਬਰਲਾਸ, ਨਜ਼ਰ ਖ਼ਾਂ ਖ਼ੇਸ਼ਗੀ, ਵਲੀਦਾਦ ਖ਼ਾਂ ਸ਼ੇਰਜ਼ਾਦ, ਸ਼ੇਰ ਖ਼ਾਂ, ਮਿਰਜ਼ਾ ਬੇਗ ਤੁਰਕ, ਮੀਰ ਮੁਸਤਫ਼ਾ ਤੇ ਜ਼ਹੂਰ ਉਲ੍ਹਾ ਖ਼ਾਂ। ਇਨ੍ਹਾਂ ਵਿੱਚੋਂ ਅਕਸਰ ਸਰਦਾਰਾਂ ਨੂੰ ਹਰੇਕ ਦੇ ਰੁਤਬੇ ਮੁਤਾਬਿਕ ਲੱਕ ਨੂੰ ਬੰਨ੍ਹਣ ਵਾਲੀ ਖ਼ੰਜਰ, ਤਲਵਾਰ, ਘੋੜਾ ਤੇ ਖ਼ਿਲਅਤ ਬਖ਼ਸ਼ ਕੇ ਤੇ ਸਨਮਾਨਤ ਕਰ ਕੇ ਵਿਦਾ ਕੀਤਾ। ਵਿਦਾ ਹੋਣ ਉਪਰੰਤ ਉਹ ਪੂਰੀ ਤੇਜ਼ੀ ਨਾਲ ਮੰਜ਼ਲਾਂ ਤੈਅ ਕਰਦੇ ਹੋਏ ਕੁਝ ਦਿਨਾਂ ਵਿਚ ਸਰਦਾਰਾਂ ਦੇ ਸਰਦਾਰ ਅਬਦੁਸ ਸਮਦ ਖ਼ਾਂ ਨਾਲ ਜਾ ਮਿਲੇ ਅਤੇ ਉਨ੍ਹਾਂ ਨੇ ਇਕ ਦੂਜੇ ਨਾਲ ਸਲਾਹ ਕਰ ਕੇ ਕਹਿਰ ਦੇ ਮਾਰੇ (ਬੰਦਾ ਸਿੰਘ) ਦੇ ਮਕਾਨ (ਕਿਲ੍ਹਾ), ਜਿਸ ਦਾ ਨਾਮ "ਅਜਾਇਬਗੜ੍ਹ" ਸੀ, ਉੱਤੇ ਹਮਲਾ ਕਰ ਦਿੱਤਾ।[19]

## ਉਸ ਫ਼ਰੇਬੀ ਤੇ ਕਾਫ਼ਰ ਸਰੂਪ (ਬੰਦਾ ਸਿੰਘ) ਦੀ ਗੜ੍ਹੀ ਦਾ ਵੇਰਵਾ ਲਿਖਿਆ ਜਾਂਦਾ ਹੈ :

### ਕਸਬਾ ਸਢੌਰਾ

ਉਸ ਚੰਗੀ ਜ਼ਮੀਨ ਦੇ ਟੁੱਕੜੇ 'ਚ ਮੀਰਾਂ ਸ਼ਾਹ ਕੁਮੈਸ਼ ਕਾਦਰੀ ਦਾ ਰੌਸ਼ਨ ਮਕਬਰਾ

---

19. ਲੇਖਕ ਅਨੁਸਾਰ ਬਾਬਾ ਬੰਦਾ ਸਿੰਘ ਬਹਾਦੁਰ ਨੇ ਸਢੌਰੇ ਦੇ ਕਿਲ੍ਹੇ ਦਾ ਨਾਮ ਅਜਾਇਬਗੜ੍ਹ ਰੱਖਿਆ ਸੀ।

ਹੈ ਅਤੇ ਹੋਰ ਬਹੁਤ ਸਾਰੇ ਮਹਾਨ ਵਿਅਕਤੀਆਂ ਦੇ ਮਕਬਰੇ ਹਨ।[20] ਉਪਰੋਕਤ ਕਸਬੇ ਨੂੰ ਸ਼ਹਿਰ ਵਰਗਾ ਕਿਹਾ ਜਾ ਸਕਦਾ ਹੈ। ਇਸ ਦੀਆਂ ਉੱਚੀਆਂ ਇਮਾਰਤਾਂ ਪੱਕੀਆਂ ਇੱਟਾਂ ਦੀਆਂ ਬਣੀਆਂ ਹੋਈਆਂ ਅਤੇ ਬੇਸ਼ੁਮਾਰ ਸਨ। ਉਪਰੋਕਤ ਕਸਬੇ ਦਾ ਵੇਰਵਾ ਬਿਆਨ ਕਰਨਾ ਕਿਸੇ ਕਿੱਸੇ ਤੋਂ ਘੱਟ ਨਹੀਂ ਹੈ, ਇਸ ਲਈ ਮੁਹਿੰਮ ਦੇ ਬਿਆਨ ਕਰਨ ਮਗਰੋਂ, ਇਸ ਕਸਬੇ ਬਾਰੇ ਵੇਰਵੇ ਸਹਿਤ ਬਿਆਨ ਕੀਤਾ ਜਾਵੇਗਾ।

ਉਸ ਨਿਕੰਮੇ ਨਾਸਤਿਕ (ਬੰਦਾ ਸਿੰਘ) ਨੇ ਉਪਰੋਕਤ ਕਸਬੇ ਦੇ ਆਲੇ-ਦੁਆਲੇ ਦੇ ਸਾਰੇ ਇਲਾਕੇ ਨੂੰ ਢਹਿ-ਢੇਰੀ ਕਰ ਛੱਡਿਆ। ਉਸ ਦੇ ਸਾਰੇ ਮਜ਼ਬੂਤ ਫੱਟੇ ਤੇ ਲੱਕੜਾਂ, ਜੋ (ਢਹੇ ਹੋਏ ਘਰਾਂ 'ਚੋਂ) ਨਿਕਲਦੇ ਸਨ, ਗੜ੍ਹੀ ਦੀਆਂ ਨੀਹਾਂ 'ਚ ਭਰ ਦਿੱਤੇ। ਇਸ ਤਰ੍ਹਾਂ ਉਸ ਨੇ ਗੜ੍ਹੀ ਨੂੰ ਮਜ਼ਬੂਤੀ ਬਖ਼ਸ਼ ਦਿੱਤੀ ਸੀ। ਉਸ ਦਾ ਖ਼ਿਆਲ ਸੀ ਕਿ ਤੋਪ ਤੇ ਰਹਿਕਲਿਆਂ ਦੇ ਗੋਲੇ ਨੁਕਸਾਨ ਨਹੀਂ ਪਹੁੰਚਾ ਸਕਣਗੇ ਅਤੇ ਕੰਧਾਂ ਨੂੰ ਪਾੜ ਭੀ ਨਹੀਂ ਲੱਗ ਸਕੇਗਾ। ਮੁੱਕਦੀ ਗੱਲ ਫ਼ਤਹਿਮੰਦ ਲਸ਼ਕਰ ਦੇ ਬਹਾਦੁਰਾਂ ਨੇ, ਉਸ ਗੜ੍ਹੀ ਦੀ ਮਜ਼ਬੂਤੀ ਨੂੰ ਅੱਖੋਂ-ਪਰੋਖੇ ਕਰ ਕੇ ਹਮਲਾ ਕਰ ਦਿੱਤਾ। ਉਸ ਲਾਹਨਤੀ ਨੇ ਅਚਾਨਕ ਹੀ ਮਨਹੂਸ ਗੜ੍ਹੀ 'ਚੋਂ ਕੋਈ 25 ਜਰੀਬ ਬਾਹਰ ਨਿਕਲ ਕੇ, ਉਸ ਫ਼ਤਹਿਮੰਦ ਲਸ਼ਕਰ ਦੇ ਸੈਨਾਪਤੀ ਨਾਲ ਮੁਕਾਬਲਾ ਕੀਤਾ।[21] ਕੋਈ ਇਕ ਪਹਿਰ ਤਕ ਲੜਾਈ ਭਖੀ ਰਹੀ। ਫ਼ਤਹਿਮੰਦ ਲਸ਼ਕਰ ਦੇ ਬਹਾਦੁਰ ਰੁਸਤਮ ਵਾਂਗ ਲੜ ਰਹੇ ਸਨ। ਸੋ ਰਣ-ਖੇਤਰ ਵਿਚ ਉਨ੍ਹਾਂ ਸਾਰੇ ਮਰਦੂਦਾਂ 'ਚੋਂ ਕੋਈ ਛੇ ਸੌ ਇਕਾਨਵੇਂ (691) ਆਦਮੀ ਜਹੰਨਮ 'ਚ ਚਲੇ ਗਏ ਭਾਵ ਮਾਰੇ ਗਏ। ਕਤਲ ਹੋਣ ਤੋਂ ਬਚੇ ਵਿਅਕਤੀ ਅਡੋਲ ਨਾ ਰਹਿੰਦੇ ਹੋਏ ਗੜ੍ਹੀ, ਜਿਸ ਨੂੰ ਦਰਅਸਲ ਟੱਟੀ ਖ਼ਾਨਾ ਕਿਹਾ ਜਾ ਸਕਦਾ ਹੈ, ਵਿਚ ਜਾ ਵੜੇ। ਸਾਰੀਆਂ ਫ਼ਤਹਿਮੰਦ ਫ਼ੌਜਾਂ 'ਚੋਂ ਉੱਚੀ ਪਦਵੀ ਵਾਲੇ ਜਾਨਸ਼ ਖ਼ਾਂ ਦਾ ਭਰਾ "ਮੀਰ ਬਜ਼ੁਰਗ" ਬਹਾਦੁਰੀ ਨਾਲ ਲੜਦਾ ਹੋਇਆ ਪੱਚੀ (25) ਮਨਸਬਦਾਰਾਂ ਸਮੇਤ ਸ਼ਹੀਦ ਹੋ ਗਿਆ। ਮਿਰਜ਼ਾ ਅਬਦੁੱਲਾ ਬਦਖ਼ਸ਼ੀ, ਜਿਹੜਾ ਇਨਾਮ ਖ਼ਾਂ ਦੇ ਸੰਬੰਧੀਆਂ 'ਚੋਂ ਸੀ, ਭੀ ਸੋਲ੍ਹਾਂ (16) ਆਦਮੀਆਂ ਸਮੇਤ ਸ਼ਹੀਦ ਹੋ ਗਿਆ। ਉਸ ਗਰੋਹ ਦੇ ਹੋਰ ਬਹੁਤ ਸਾਰੇ ਆਦਮੀ ਭੀ ਬਹਾਦੁਰੀ ਦੀ ਦਾਦ ਦਿੰਦੇ ਹੋਏ ਜਾਨ-ਲੇਵਾ ਜ਼ਖ਼ਮਾਂ ਸਹਿਤ ਜ਼ਖ਼ਮੀ ਹੋ ਗਏ ਅਤੇ ਬਹੁਤੇ ਸ਼ਹਾਦਤ ਦਾ ਜਾਮ ਪੀ ਗਏ। ਉੱਚੇ ਰੁਤਬੇ ਵਾਲਾ ਸੱਯਦ ਹਾਸ਼ਮ ਖ਼ਾਂ, ਜਿਹੜਾ ਅਬਦੁਸ ਸਮਦ ਖ਼ਾਂ ਦਾ ਭਰੋਸੇਯੋਗ ਸਾਥੀ ਸੀ,

---

20. ਸ਼ਾਹ ਕੁਮੈਸ਼ ਕਾਦਰੀ ਦੀ ਮ੍ਰਿਤੂ ਅਕਤੂਬਰ 1584 ਈ. ਵਿਚ ਹੋਈ ਸੀ। ਇਸ ਦਾ ਮਕਬਰਾ ਸਢੌਰਾ ਦੇ ਉੱਤਰ ਵਿਚ ਦਰਿਆ ਤੋਂ ਪਾਰ ਹਾਲੇ ਵੀ ਆਪਣੇ ਮੁੱਢਲੇ ਰੂਪ ਵਿਚ ਮੌਜੂਦ ਹੈ।
21. ਇਹ ਘਟਨਾ 22 ਜੂਨ 1713 ਈ. ਦੀ ਹੈ।

ਫ਼ਤਹਿਮੰਦ ਲਸ਼ਕਰ ਦੀ ਨਿਗਰਾਨੀ ਲਈ ਅੱਗੇ ਹੋ ਕੇ ਲੜਨ ਗਿਆ ਸੀ, ਭੀ ਸ਼ਹੀਦ ਹੋ ਗਿਆ। ਕਹਿਰ ਦੇ ਮਾਰੇ ਹੋਇਆਂ (ਸਿੱਖਾਂ) ਦੀ ਜਮਾਤ ਨੇ, ਇਸ ਇਰਾਦੇ ਨਾਲ ਕਿ ਉਹ ਦਿਨ ਖ਼ਤਮ ਹੋਣ ਮਗਰੋਂ ਫ਼ਤਹਿਮੰਦ ਡੇਰੇ 'ਤੇ ਰਾਤ ਨੂੰ ਹਮਲਾ ਕਰਨ ਪਰ ਅਚਾਨਕ ਉਨ੍ਹਾਂ ਨਾਲ ਮੁਕਾਬਲਾ ਕਰਨ ਦਾ ਮੌਕਾ ਬਣ ਗਿਆ। ਕਹਿਰ ਦੇ ਮਾਰੇ ਹੋਇਆਂ ਦੇ ਗਰੋਹ ਨੇ ਉਪਰੋਕਤ ਖ਼ਾਨ ਦੀ ਫ਼ੌਜ ਨੂੰ ਕਮਜ਼ੋਰ ਖ਼ਿਆਲ ਕਰਕੇ, ਉਨ੍ਹਾਂ 'ਤੇ ਹਮਲਾ ਕਰ ਦਿੱਤਾ। ਕਿਉਂਕਿ ਰੱਬ ਦੀ ਮਿਹਰ ਤੇ ਸ਼ਾਹੀ ਮਦਦ ਉਸ ਦੇ ਅੰਗ-ਸੰਗ ਸੀ, ਇਸ ਲਈ ਉਸ ਨੇ ਅੱਖ ਦੇ ਪਲਕਾਰੇ ਵਿਚ ਕਹਿਰ ਦੇ ਮਾਰੇ ਹੋਇਆਂ ਦੇ ਗਰੋਹ 'ਚੋਂ ਇਕ ਸੌ ਬਵੰਜਾ (152) ਆਦਮੀ ਕਤਲ ਕਰ ਦਿੱਤੇ। ਉਨ੍ਹਾਂ ਵਿੱਚੋਂ ਬਹੁਤੇ ਭੱਜ ਕੇ ਢਹਿੰਦੀਆਂ ਕਲਾਂ ਦੇ ਜੰਗਲ ਵੱਲ ਚਲੇ ਗਏ। ਉਹ ਕੁਝ ਨਾਸਰਦਾਰਾਂ ਨੂੰ ਮਜ਼ਬੂਤੀ ਨਾਲ ਗ੍ਰਿਫ਼ਤਾਰ ਕਰ ਕੇ ਅਬਦੁਸ ਸਮਦ ਖ਼ਾਂ ਕੋਲ ਲੈ ਆਇਆ। ਮਨਸਬਦਾਰਾਂ 'ਚੋਂ ਕੋਈ ਸੋਲ੍ਹਾਂ (16) ਆਦਮੀ ਆਪਣੇ ਅਹਿਸਾਨ ਕਰਨ ਵਾਲੇ ਦੀਆਂ ਬਖ਼ਸ਼ਿਸ਼ਾਂ ਦਾ ਹੱਕ ਅਦਾ ਕਰਦੇ ਹੋਏ ਸ਼ਹੀਦ ਹੋ ਗਏ। ਉਸ ਨੇ ਅਕਸਰ ਵਿਅਕਤੀਆਂ ਨੂੰ, ਜਿਹੜੇ ਜਾਨ-ਲੇਵਾ ਜ਼ਖ਼ਮਾਂ ਸਦਕਾ ਜ਼ਖ਼ਮੀ ਹੋ ਗਏ ਸਨ, ਭੀ ਫ਼ਤਹਿਮੰਦ ਲਸ਼ਕਰ 'ਚ ਪਹੁੰਚਾਇਆ। ਮੁੱਕਦੀ ਗੱਲ ਸਮੇਂ ਦਾ ਉਹ ਫ਼ਰੇਬੀ (ਬੰਦਾ ਸਿੰਘ) ਸਾਢੇ ਸੱਤ ਮਹੀਨੇ ਉਸ ਮਜ਼ਬੂਤ ਗੜ੍ਹੀ 'ਚ ਘਿਰਿਆ ਰਿਹਾ ਸੀ।[22] ਫ਼ਤਹਿਮੰਦ ਲਸ਼ਕਰ ਦੇ ਬਹਾਦੁਰਾਂ ਨੇ ਮੋਰਚਿਆਂ ਨੂੰ ਉਸ ਦਰਜੇ ਤਕ ਨੇੜੇ ਪਹੁੰਚਾ ਦਿੱਤਾ ਸੀ ਕਿ ਉਥੋਂ ਹੱਥ ਨਾਲ ਪੱਥਰ ਮਾਰਿਆ ਗੜ੍ਹੀ ਤਕ ਪੁੱਜਦਾ ਸੀ।[23] ਕੋਈ ਦਿਨ ਅਜਿਹਾ ਨਹੀਂ ਸੀ ਕਿ ਉਹ (ਸਿੱਖ) ਗੜ੍ਹੀ 'ਚੋਂ ਬਾਹਰ ਨਿਕਲ ਕੇ ਹਰੇਕ ਪਾਸਿਆਂ ਦੇ ਮੋਰਚਿਆਂ 'ਤੇ ਟੁੱਟ ਕੇ ਨਹੀਂ ਪੈਂਦੇ ਸਨ ਤੇ ਤਲਵਾਰਾਂ ਨਾਲ ਜੰਗ ਨਹੀਂ ਕਰਦੇ ਸਨ, ਆਖ਼ਰਕਾਰ ਇਕ ਦਿਨ ਮੌਕਾ ਪਾ ਕੇ ਅੱਧੀ ਰਾਤ ਵੇਲੇ ਵੱਡੇ ਤੇ ਛੋਟਿਆਂ ਨੇ ਜਿਹੜੇ ਗੜ੍ਹੀ 'ਚ ਘਿਰੇ ਹੋਏ ਸਨ, ਅਚਾਨਕ ਇਕੱਠੇ ਹੋ ਕੇ ਅਬਦੁਸ ਸਮਦ ਖ਼ਾਂ, ਜੋ ਲਸ਼ਕਰ ਦਾ ਸੈਨਾਪਤੀ ਸੀ, ਦੇ ਮੋਰਚਿਆਂ 'ਤੇ ਧਾਵਾ ਬੋਲ ਦਿੱਤਾ ਅਤੇ ਉਨ੍ਹਾਂ ਨੇ ਗ਼ਜ਼ਬ ਦੀ ਤਰਥੱਲੀ ਮਚਾ ਦਿੱਤੀ। ਦੋਹਾਂ ਧਿਰਾਂ ਦੀਆਂ ਤੋਪਾਂ, ਰਹਿਕਲਿਆਂ ਤੇ ਰਾਕਟਾਂ ਦੇ ਗੋਲਿਆਂ ਦੀਆਂ ਆਵਾਜ਼ਾਂ ਬਿਜਲੀ ਦੀ ਕੜਕ ਵਾਂਗ ਗੜ੍ਹਕਣ ਲੱਗੀਆਂ। ਰੁਸਤਮ ਜਿਹੀ ਸ਼ਕਤੀ ਵਾਲੇ ਜਵਾਨਾਂ ਦੇ ਨਾਅਰੇ

---

22. ਵਿਦਿਤ ਹੋਵੇ ਕਿ ਬੰਦਾ ਸਿੰਘ ਬਹਾਦੁਰ ਇਸ ਵਕਤ ਸਢੌਰੇ ਦੇ ਕਿਲ੍ਹੇ ਵਿਚ ਨਹੀਂ ਬਲਕਿ ਲੋਹਗੜ੍ਹ ਵਿਚ ਸੀ। ਦੂਜੇ ਸਾਢੇ ਸੱਤ ਮਹੀਨੇ ਦੀ ਮੁੱਦਤ ਸਢੌਰੇ ਤੇ ਲੋਹਗੜ੍ਹ ਦੋਨਾਂ ਨੂੰ ਫ਼ਤਹਿ ਕਰਨ ਵਿਚ ਲੱਗੀ ਸੀ।
23. ਮੁਗ਼ਲ ਸੈਨਾ ਦੇ ਮੋਰਚੇ ਸਢੌਰੇ ਦੀ ਗੜ੍ਹੀ ਦੇ ਲਾਗੇ ਕਰਨ ਦੀ ਖ਼ਬਰ 17 ਜੁਲਾਈ 1713 ਈ. ਦੀ ਹੈ।

ਆਸਮਾਨ ਦੀ ਬੁਲੰਦੀ ਤਕ ਗੂੰਜਣ ਲੱਗੇ। ਖ਼ੁਦਾ ਫ਼ਰਾਮੋਸ਼ਾਂ (ਸਿੱਖਾਂ) ਦਾ ਉਹ ਇਕੱਠ ਉਸ ਵੇਲੇ ਆਪਣੀ ਸਾਰੀ ਸ਼ਕਤੀ ਨੂੰ ਇਮਤਿਹਾਨ ਵਿਚ ਪਾ ਕੇ ਤਲਵਾਰਾਂ ਵਾਹ ਰਿਹਾ ਸੀ। ਮੋਰਚਿਆਂ ਵਾਲੇ (ਮੁਗ਼ਲ ਫ਼ੌਜੀ) ਕੁਝ ਕਦਰ ਹਾਰ ਗਏ ਸਨ ਪਰ ਇਸੇ ਦੌਰਾਨ ਸੱਯਦ ਹਾਸ਼ਮ ਖ਼ਾਂ ਤੇ ਮੀਰ ਬਾਬਾ ਖ਼ਾਨ ਆਪਣੇ ਪੁੱਤਰਾਂ, ਭਾਈਆਂ ਤੇ ਸਾਥੀਆਂ ਸਮੇਤ ਉੱਥੇ ਪੁੱਜ ਗਏ ਅਤੇ ਉਨ੍ਹਾਂ ਨੇ ਬਹਾਦੁਰੀ ਨਾਲ ਲੜਾਈ ਕੀਤੀ ਕਿ ਇਕ ਘੜੀ ਤਕ ਪਰਲੋ ਆ ਗਈ। ਖ਼ੁਦਾ ਨਖ਼ਾਸਤਾ ਜੇ ਉਹ ਨਾ ਪੁੱਜਦੇ ਤਾਂ ਸਖ਼ਤ ਮਾਮਲਾ ਵਾਪਰ ਜਾਂਦਾ। ਆਖ਼ਰਕਾਰ ਬਹੁਤ ਸਾਰੀ ਮਾਰ-ਕੁੱਟ ਮਗਰੋਂ ਉਨ੍ਹਾਂ ਕੁਨਸਲਿਆਂ ਦੇ ਇਕੱਠ ਵਿੱਚੋਂ ਦੋ ਸੌ (200) ਤੇ ਕੁਝ ਆਦਮੀ ਮਾਰੇ ਗਏ ਪਰੰਤੂ ਇਸਲਾਮ ਵਾਲੇ ਪਾਸੇ ਤੋਂ ਜਿਹੜੇ ਲੁੱਟ ਦਾ ਮਾਲ ਇਕੱਠਾ ਕਰਨ ਦੇ ਇਰਾਦੇ ਨਾਲ ਅੱਗੇ ਵਧੇ ਸਨ, ਉਹ ਲੁੱਟ ਦੇ ਮਾਲ ਦੇ ਖ਼ਿਆਲ ਨਾਲ ਆਪਣੀਆਂ ਪਿਆਰੀਆਂ ਜਾਨਾਂ ਗਵਾ ਬੈਠੇ। ਬਾਕੀ ਦੇ ਜਿਹੜੇ ਮੌਤ ਦੇ ਚੁੰਗਲ ਦੀ ਬਿਪਤਾ 'ਚੋਂ ਸਾਫ਼ ਬਚ ਗਏ, ਉਹ ਜੰਗ ਕਰਨ ਲਈ ਤਿਆਰ-ਬਰ-ਤਿਆਰ ਸਨ। ਇਸ ਹਾਲਤ ਨੂੰ ਵੇਖ ਕੇ ਸਾਰੇ ਪਾਸਿਆਂ ਦੇ ਸਰਦਾਰ ਆਪਣੇ ਟਿਕਾਣਿਆਂ 'ਚੋਂ ਬਾਹਰ ਨਿਕਲ ਕੇ ਸਹਾਇਤਾ ਕਰਨ ਲਈ ਦੌੜੇ। (ਸਿੱਖਾਂ ਨੇ) ਜਿਸ ਸਮੇਂ ਫ਼ਰਾਰ ਹੋਣ ਦੇ ਮੈਦਾਨ ਨੂੰ ਚਾਰਾਂ ਪਾਸਿਆਂ ਤੋਂ ਫ਼ਤੂਰ ਤੋਂ ਖ਼ਾਲੀ ਪਾਇਆ ਤਾਂ ਉਹ ਭੱਜ ਕੇ ਮੁੜ ਗੜ੍ਹੀ 'ਚ ਜਾ ਵੜੇ ਅਤੇ ਇਕ ਪਾਸੇ ਸੰਨ੍ਹ ਲਾ ਕੇ ਢਹਿੰਦੀਆਂ ਕਲਾਂ ਦੇ ਜੰਗਲ ਵੱਲ ਨਿਕਲ ਗਏ।[24] ਉਥੋਂ ਦਸ ਕੋਹ ਦੇ ਪੈਂਡੇ 'ਤੇ ਜਿਹੜਾ ਉਸ (ਬੰਦਾ ਸਿੰਘ) ਦਾ ਮਨਹੂਸ ਮਕਾਨ ਸੀ, ਉਸ ਦਾ ਨਾਮ "ਲੋਹਗੜ੍ਹ" ਸੀ, ਜਿਵੇਂ ਕਿ ਪਿਛਲੇ ਵਰਕਿਆਂ ਵਿਚ ਇਸ ਬਾਰੇ ਦੱਸਿਆ ਜਾ ਚੁੱਕਾ ਹੈ, ਸਿੱਖ ਲੋਹਗੜ੍ਹ ਵੱਲ ਭੱਜ ਗਏ। ਸ਼ਾਹੀ ਲਸ਼ਕਰ ਦੇ ਗ਼ਾਜ਼ੀਆਂ ਨੇ ਉਪਰੋਕਤ ਗੜ੍ਹੀ ਨੂੰ ਉਨ੍ਹਾਂ ਲਾਹਨਤੀਆਂ ਤੋਂ ਖ਼ਾਲੀ ਪਾ ਕੇ, ਅਚਾਨਕ ਗਰੋਹ-ਦਰ-ਗਰੋਹ ਲਟਕਦੇ ਹੋਇਆਂ ਗੜ੍ਹੀ 'ਚ ਮਾਲ-ਮਤਾਅ, ਅਸਲਾ, ਕੀਮਤੀ ਸਾਜ਼ੋ-ਸਾਮਾਨ, ਇਸ ਤੋਂ ਇਲਾਵਾ ਜੋ ਕੁਝ ਭੀ ਉਥੇ ਸੀ, ਲੁੱਟ ਲਿਆ। ਬਹੁਤੇ ਆਦਮੀਆਂ ਨੇ ਜਿਹੜੇ ਗੜ੍ਹੀ ਦੇ ਬਾਹਰ ਖੜੇ ਸਨ, ਆਪਣੇ ਸਰਦਾਰਾਂ ਦੇ ਹੁਕਮ ਤੋਂ ਬਿਨਾਂ ਹੀ ਉਨ੍ਹਾਂ ਸੂਰ ਸੁਭਾਅ (ਸਿੱਖਾਂ) ਦੇ ਪਿੱਛੇ ਭੱਜ ਕੇ ਉਨ੍ਹਾਂ 'ਚੋਂ ਬਹੁਤਿਆਂ ਨੂੰ ਕਤਲ ਕਰ ਦਿੱਤਾ। ਰਾਤ ਦੇ ਹਨੇਰੇ ਕਾਰਨ ਬਹੁਤੇ, ਜਿਹੜੇ ਸੁੱਖ ਆਰਾਮ ਦੇ ਰਸਤੇ ਨੂੰ ਵਿਸਾਰ ਕੇ ਹਰ ਪਾਸੇ ਨੂੰ ਖਿੰਡ-ਪੁੰਡ ਗਏ ਸਨ, ਜਿਸ ਕਿਸੇ ਦੇ ਹੱਥ ਲੱਗ ਗਏ, ਕਤਲ ਕਰ ਕੇ ਮੌਤ ਦੇ ਘਰ ਪਹੁੰਚਾ ਦਿੱਤੇ ਗਏ।[25]

---

24. ਸਢੌਰੇ ਦੇ ਕਿਲ੍ਹੇ ਨੂੰ ਸਿੱਖਾਂ ਨੇ 18-19 ਸਤੰਬਰ 1713 ਈ. ਦੇ ਲਾਗੇ ਖ਼ਾਲੀ ਕੀਤਾ ਸੀ।
25. ਸਢੌਰੇ ਉੱਪਰ ਮੁਗਲ ਸੈਨਾ ਦੇ ਕਬਜ਼ੇ ਤੇ ਇਸ ਨੂੰ ਢਾਹੁਣ ਦੀ ਖ਼ਬਰ ਬਾਦਸ਼ਾਹ ਨੂੰ 24 ਸਤੰਬਰ 1713 ਈ. ਨੂੰ ਦਿੱਤੀ ਗਈ ਸੀ।

ਤਲਵਾਰ ਤੋਂ ਬਾਕੀ ਬੱਚਦੇ (ਸਿੱਖ) ਵਿਅਕਤੀ, ਜਿਹੜੇ ਲੜਾਈ ਦੇ ਦੁੱਖ ਤੋਂ ਸੁਰੱਖਿਅਤ ਰਹਿ ਗਏ, ਆਪਣੇ ਅਸਲੀ ਮੋਰਚਿਆਂ ਨੂੰ ਮਜ਼ਬੂਤ ਕਰ ਕੇ ਜੰਗ ਕਰਨ ਵਾਸਤੇ ਤਿਆਰ ਹੋ ਗਏ। ਉਨ੍ਹਾਂ ਨੇ ਲੋਹਗੜ੍ਹ, ਜਿਹੜਾ ਪਹਾੜੀ ਉੱਤੇ ਵਧੇਰੇ ਕਠਿਨ ਰਾਹ ਉੱਤੇ ਸਥਿਤ ਸੀ, ਦੇ ਡੇਢ ਕੋਹ ਤਕ ਦੇ ਆਲੇ-ਦੁਆਲੇ ਨੂੰ ਮਜ਼ਬੂਤ ਕਰ ਛੱਡਿਆ ਤਾਂ ਕਿ ਫ਼ਤਹਿਮੰਦ ਗ਼ਾਜ਼ੀਆਂ ਦੇ ਆਉਣ-ਜਾਣ ਦਾ ਰਾਹ ਬੰਦ ਹੋ ਜਾਵੇ। ਬਲਕਿ ਉਨ੍ਹਾਂ ਨੇ ਆਪਣੇ ਝੂਠੇ ਖ਼ਿਆਲ 'ਤੇ ਪੂਰਾ ਯਕੀਨ ਕੀਤਾ ਹੋਇਆ ਸੀ ਕਿ ਜੇ ਕਲਾਬਾਜ਼ੀਆਂ ਮਾਰਨ ਵਾਲਾ ਕਬੂਤਰ ਪਾਰ ਜਾਣਾ ਚਾਹੇ, ਉਹ ਪਾਰ ਨਹੀਂ ਕਰ ਸਕਦਾ, ਇਨਸਾਨ ਦੀ ਤਾਂ ਕੀ ਤਾਕਤ ਹੈ ਜੋ ਇਸ ਥਾਂ ਨੂੰ ਪਾਰ ਕਰ ਸਕੇ ਪਰ ਉਹ (ਸਿੱਖ) ਰੱਬੀ ਭੇਦਾਂ ਦੇ ਵਾਕਿਫ਼ ਨਹੀਂ ਸਨ। (ਪੱਤਰੇ 64-67)...

"ਅਜਾਇਬਗੜ੍ਹ" ਨੂੰ ਢਾਹੁਣ ਮਗਰੋਂ (ਅਬਦੁਸ ਸਮਦ ਖ਼ਾਂ) (ਬੰਦਾ ਸਿੰਘ ਨੂੰ) ਲੋਹਗੜ੍ਹ 'ਚੋਂ ਬਾਹਰ ਕੱਢਣ ਵਾਸਤੇ ਚੱਲ ਪਿਆ। ਸੋ ਕੁਝ ਦਿਨਾਂ ਵਿਚ ਮਨਹੂਸ ਦੇ ਮਕਾਨ 'ਤੇ ਪੁੱਜ ਕੇ ਤੇ ਬਹੁਤ ਜੰਗ ਹੋਣ ਮਗਰੋਂ ਪੂਰੀ ਮਜ਼ਬੂਤੀ ਨਾਲ ਮੋਰਚਾਬੰਦੀ ਕਰ ਲਈ। ਚਾਰ ਦਿਨਾਂ ਤਕ ਬੰਦੂਕਾਂ ਅਤੇ ਰਾਕਟਾਂ ਨਾਲ ਜੰਗ ਹੁੰਦੀ ਰਹੀ। ਫ਼ਤਹਿਮੰਦ ਲਸ਼ਕਰ ਦੇ ਅਕਸਰ ਬਹਾਦੁਰ ਜਾਨ-ਲੇਵਾ ਮੈਦਾਨ-ਏ-ਜੰਗ ਵਿਚ ਸ਼ਹੀਦ ਹੋ ਗਏ। ਕਿਉਂਕਿ ਕਹਿਰ ਦੇ ਮਾਰੇ ਹੋਏ ਦਾ ਕਿਲ੍ਹਾ ਬਹੁਤ ਉੱਚਾਈ 'ਤੇ ਸੀ ਅਤੇ ਉਸ ਦੇ ਆਸ-ਪਾਸੇ ਦਰੱਖ਼ਤਾਂ ਦੇ ਝੁੰਡ ਤੇ ਪੱਥਰ ਹੀ ਪੱਥਰ ਸਨ ਤੇ ਡੂੰਘੀਆਂ ਕੰਦਰਾਂ ਸਨ, ਇਸ ਲਈ ਪਰਾਂ ਵਾਲੇ (ਫ਼ਰਿਸ਼ਤੇ) ਦੀ ਤਾਕਤ ਨਹੀਂ ਸੀ ਕਿ ਉਸ ਜੰਗਲ ਵਿਚ ਉਡਾਰੀ ਮਾਰ ਸਕੇ, ਫਿਰ ਇਨਸਾਨ ਤੇ ਘੋੜਾ ਆਦਿ ਦੀ ਕੀ ਮਜਾਲ ਹੈ ਕਿ ਉਸ ਖ਼ਤਰੇ ਨਾਲ ਭਰੀ ਵਾਦੀ ਨੂੰ ਪਾਰ ਕਰ ਸਕੇ। ਕੋਈ ਸੋਲ੍ਹਾਂ-ਸਤਾਰਾਂ ਟਿੱਲੇ ਨਦੀ ਦੇ ਸਾਹਮਣੇ ਕਿਲ੍ਹੇ ਦੇ ਸੱਜੇ ਤੇ ਖੱਬੇ ਹੱਥ ਸਨ। (ਅਬਦੁਸ ਸਮਦ ਖ਼ਾਂ) ਨੇ ਏਨੀ ਗੋਲਾਬਾਰੀ ਕੀਤੀ ਸੀ ਕਿ ਜੇ ਸੋਚਿਆ ਜਾਵੇ ਤਾਂ ਫ਼ਰਿਸ਼ਤੇ ਦੇ ਖੰਭ ਭੀ ਜਲ-ਬਲ ਰਹੇ ਸਨ। ਇਸਲਾਮੀ ਲਸ਼ਕਰ ਦੇ ਗ਼ਾਜ਼ੀ ਉਪਰੋਕਤ ਕਿਲ੍ਹੇ ਦੀ ਜਿੱਤ ਨੂੰ ਰੱਬ ਦੀਆਂ ਸਾਰੀਆਂ ਬਖ਼ਸ਼ਿਸ਼ਾਂ ਵਿੱਚੋਂ ਇਕ ਬਖ਼ਸ਼ਿਸ਼ ਸਮਝਦੇ ਸਨ ਪਰੰਤੂ ਅਕਲਮੰਦਾਂ ਤੇ ਰਵਾਇਤ ਬਿਆਨ ਕਰਨ ਵਾਲਿਆਂ ਦੀ ਕੀ ਤਾਕਤ ਹੈ ਕਿ ਉਹ ਸੋਚ ਸਕਣ ਕਿ ਪਿੱਛੇ ਪੈ ਰਹੀਆਂ ਕਠਿਨਾਈਆਂ ਰੱਬ ਦੀ ਮਦਦ ਤੋਂ ਬਗ਼ੈਰ ਦੂਰ ਹੋ ਜਾਣ। ਜੇ ਰੱਬ ਦੀ ਮਿਹਰ ਹੈ ਤਾਂ ਇਕ ਕੀੜੀ ਦੇ ਲੰਘਣ ਜੋਗੀ ਥਾਂ ਰਾਹੀਂ ਸੱਤਾਂ ਮਹਾਂਦੀਪਾਂ (ਦੁਨੀਆਂ) ਦੀਆਂ ਫ਼ੌਜਾਂ ਪੂਰੇ ਆਰਾਮ ਨਾਲ ਲੰਘ ਸਕਦੀਆਂ ਹਨ। ਐ ਇਸਲਾਮ ਵਾਲਿਓ ਤੇ ਐ ਕੌਮਾਂ ਵਾਲਿਓ! ਜਾਹੋ ਜਲਾਲ ਵਾਲੇ ਸਿਰਜਣਹਾਰ ਵਲੋਂ ਵਿਖਾਈ ਜਾਣ ਵਾਲੀ ਸ਼ਕਤੀ ਨੂੰ ਦਿਲ ਦੀ ਅੱਖ ਨਾਲ ਵੇਖੋ ਕਿ ਉਹ ਨਵੇਂ ਜਾਦੂ ਵਿਖਾ ਰਿਹਾ ਹੈ।

ਰਬੀ ਉੱਸਾਨੀ ਮਹੀਨੇ ਦੀ ਉੱਨੀ ਤਰੀਕ ਨੂੰ ਡੇਢ ਪਹਿਰ ਦਿਨ ਰਹੇ ਕਹਿਰ

ਦੇ ਮਾਰੇ ਹੋਏ ਸਾਰੇ ਆਦਮੀਆਂ ਨੇ ਇਕੱਠੇ ਹੋ ਕੇ, ਇਸ ਇਰਾਦੇ ਨਾਲ (ਅਬਦੁਸ ਸਮਦ ਖ਼ਾਂ) ਦੇ ਮੋਰਚਿਆਂ 'ਤੇ ਧਾਵਾ ਬੋਲ ਦਿੱਤਾ ਕਿ ਉਹ ਅੱਜ ਫ਼ਤਹਿਮੰਦ ਲਸ਼ਕਰ ਨੂੰ ਤਬਾਹ ਕਰ ਦੇਣਗੇ।[26] ਛਾਉਣੀ ਦੇ ਬਹੁਤੇ ਬਹਾਦੁਰ ਖਾਣ-ਪੀਣ, ਜੋ ਇਨਸਾਨ ਵਾਸਤੇ ਜ਼ਰੂਰੀ ਹੈ, ਲਈ ਗਏ ਹੋਏ ਸਨ। ਬਹੁਤ ਘੱਟ ਵਾਰੀਂ ਸਾਰੇ ਮੋਰਚਿਆਂ ਵਿਚ ਕੋਈ ਪੰਜ ਸੌ ਸਵਾਰ ਤੇ ਪਿਆਦੇ ਹੁੰਦੇ ਹਨ। ਸਰਦਾਰ ਭੀ ਆਪਣੇ ਡੇਰਿਆਂ 'ਚ ਖ਼ੁਸ਼ ਸਨ। ਦੋ ਘੜੀਆਂ ਤਕ ਤੀਰਾਂ ਤੇ ਤਲਵਾਰਾਂ ਨਾਲ ਜੰਗ ਹੁੰਦੀ ਰਹੀ, ਕਦੇ ਮੁਸਲਮਾਨ ਹਾਵੀ ਹੋ ਜਾਂਦੇ ਸਨ ਤੇ ਕਦੇ ਬਦਕਾਰ ਕਾਫ਼ਰ। ਇਹ ਘਟਨਾ ਘਟਣ ਸਦਕਾ ਸਾਰੇ ਸਰਦਾਰ ਤੇ ਸਿਪਾਹੀ, ਜਿਹੜੇ ਤੰਬੂਆਂ 'ਚ ਠਹਿਰੇ ਹੋਏ ਸਨ, ਇੱਕੋ ਵਾਰ ਤੇਜ਼ੀ ਨਾਲ ਪੁੱਜ ਕੇ ਮੋਰਚਿਆਂ 'ਚ ਜਾ ਡਟੇ। ਕਹਿਰ ਦੇ ਮਾਰੇ ਹੋਇਆਂ ਦਾ ਗਰੋਹ ਅਡੋਲ ਨਾ ਰਹਿ ਕੇ ਫ਼ਰਾਰ ਹੋ ਗਿਆ। ਇਨਾਮ ਖ਼ਾਂ ਨਕਦਾ, ਜਿਹੜਾ ਲਸ਼ਕਰ ਦਾ ਆਗੂ ਸੀ, ਆਪਣੇ ਸਾਥੀਆਂ ਸਮੇਤ ਉਨ੍ਹਾਂ ਦੇ ਪਿੱਛੇ ਦੌੜਿਆ। ਮੋਰਚਿਆਂ ਵਾਲੇ ਦੂਜੇ ਬਹਾਦੁਰਾਂ ਨੇ ਭੀ ਚੌਹਾਂ ਪਾਸਿਆਂ ਤੋਂ ਧਾਵਾ ਬੋਲ ਦਿੱਤਾ। ਸੋ ਇਕ ਪਹਿਰ ਦੇ ਸਮੇਂ ਵਿਚ ਅਜਿਹਾ ਮਜ਼ਬੂਤ ਕਿਲ੍ਹਾ, ਜਿਥੇ ਖ਼ਿਆਲ ਦੀ ਉਡਾਰੀ ਦੀ ਗੁੰਜਾਇਸ਼ ਨਹੀਂ ਸੀ, ਭਾਵ ਜਿਥੋਂ ਤਕ ਖ਼ਿਆਲ ਭੀ ਉੱਡ ਕੇ ਪੁੱਜ ਨਹੀਂ ਸਕਦਾ ਸੀ ਅਤੇ ਅਕਲ ਤੇ ਸੂਝ-ਬੂਝ ਨਾਲ ਉਥੇ ਕਿਵੇਂ ਪੁੱਜਿਆ ਜਾ ਸਕਦਾ ਹੈ, ਫ਼ਤਹਿ ਹੋ ਗਿਆ। ਨਿਕੰਮੇ ਨਾਸਤਕਾਂ (ਸਿੱਖਾਂ) ਦੇ ਸਿਰ ਘੀਆ-ਕੱਦੂਆਂ ਤੇ ਕੌੜ ਤੁੰਮਿਆਂ ਵਾਂਗ ਰਸਤਿਆਂ ਤੇ ਮੈਦਾਨ ਵਿਚ ਥਾਂ ਪੁਰ ਥਾਂ ਖਿਲਰੇ ਪਏ ਸਨ। ਸਾਰਾ ਪਹਾੜ ਤੇ ਜੰਗਲ ਸੜ੍ਹਾਂਦ ਦੀ ਬਹੁਤਾਤ ਸਦਕਾ ਟੱਟੀ ਖ਼ਾਨੇ ਵਾਂਗ ਬਣਿਆ ਪਿਆ ਸੀ, ਬਲਕਿ ਖੱਜਲ-ਖ਼ੁਆਰੀ ਕਾਰਨ ਉਸ ਜੰਗਲ ਦੇ ਪੰਛੀ ਤੇ ਜੰਗਲੀ ਜਾਨਵਰ ਕਿਸੇ ਹੋਰ ਬੀਆਬਾਨ (ਉਜਾੜ) ਵੱਲ ਚਲੇ ਗਏ। ਉੱਪਰ ਲਿਖਿਆ ਬਦਬਖ਼ਤ (ਬੰਦਾ ਸਿੰਘ) ਆਪਣੇ ਟਿਕਾਣੇ ਤੋਂ ਭੱਜ ਕੇ ਬਰਫ਼ੀ ਰਾਜੇ ਦੀ ਹੱਦ, ਜੋ ਹਿੰਦੁਸਤਾਨ ਦੀ ਸਲਤਨਤ ਤੋਂ ਬਾਹਰ ਹੈ, ਵਿਚ ਜਾ ਵੜਿਆ।

ਹਕੂਮਤ ਦਾ ਭਰੋਸੇਯੋਗ ਤੇ ਬਾਦਸ਼ਾਹ ਦਾ ਕਰੀਬੀ ਅਬਦੁਸ ਸਮਦ ਖ਼ਾਂ ਬਹਾਦੁਰ ਨੁਸਰਤ ਜੰਗ ਨੇ, ਜਿਹੜਾ ਸੈਨਾਪਤੀ ਸੀ, ਘੋੜੇ, ਹਾਥੀ, ਤੰਬੂ, ਤੋਪਖ਼ਾਨਾ ਤੇ ਸੁੱਖ-ਚੈਨ ਦੇ ਸਾਜ਼ੋ-ਸਮਾਨ ਆਦਿ ਸਭ ਕੁਝ ਲੋਹਗੜ੍ਹ ਹੀ ਛੱਡ ਦਿੱਤਾ ਅਤੇ ਬਾਕੀ ਵਧੀਆ ਬੰਦੂਕਾਂ ਤੇ ਜੰਗਜੂਆਂ ਨੂੰ ਨਾਲ ਲੈ ਲਿਆ। ਅਬਦੁਸ ਸਮਦ ਖ਼ਾਂ

---

26. 19 ਰਬੀ-ਉੱਲ-ਸਾਨੀ (1124 ਹਿ.) ਨੂੰ 4 ਮਈ 1713 ਈ. ਦੀ ਤਾਰੀਖ਼ ਸੀ। ਇਹ ਤਾਰੀਖ਼ ਸਢੌਰੇ ਨਜ਼ਦੀਕ ਕਿਸੇ ਲੜਾਈ ਦੀ ਤਾਂ ਹੋ ਸਕਦੀ ਹੈ ਪਰ ਲੋਹਗੜ੍ਹ ਦੇ ਆਸੇ-ਪਾਸੇ ਦੀ ਨਹੀਂ, ਕਿਉਂਕਿ ਅਬਦੁਸ ਸਮਦ ਖ਼ਾਂ ਦੀ ਅਗਵਾਈ ਹੇਠ ਮੁਗ਼ਲ ਸੈਨਾ ਨੇ ਲੋਹਗੜ੍ਹ ਉੱਪਰ ਚੜ੍ਹਾਈ 13 ਨਵੰਬਰ 1713 ਈ. ਨੂੰ ਕੀਤੀ ਸੀ।

ਖ਼ੁਦ ਪੈਦਲ ਤੇ ਛਾਉਣੀ ਦੇ ਬਹਾਦੁਰ ਦਸਤੂਰ ਅਨੁਸਾਰ ਦੋ ਮੰਜ਼ਲਾਂ ਤਕ ਦਰੱਖ਼ਤਾਂ ਤੇ ਪੱਥਰਾਂ ਨੂੰ ਭੰਨਦੇ ਹੋਏ ਉਸ ਦਾ ਪਿੱਛਾ ਕਰਨ ਲਈ, ਰਾਤ ਨੂੰ ਚੱਲ ਪਏ। ਦਰਅਸਲ ਛੇ ਮੰਜ਼ਲਾਂ ਸਨ ਅਤੇ ਉਨ੍ਹਾਂ ਨੇ ਚੌਦਾਂ ਦਿਨਾਂ 'ਚ ਪੈਂਡਾ ਤੈਅ ਕੀਤਾ ਸੀ। ਆਖ਼ਰਕਾਰ ਬਦਬਖ਼ਤਾਂ (ਸਿੱਖਾਂ) ਨੂੰ ਦੁੱਖ ਪਹੁੰਚਾਉਣ ਵਾਲਾ ਖ਼ਿਆਲ ਪੂਰਾ ਨਾ ਹੋਇਆ, ਪਰ ਲੁੱਟ ਦਾ ਬਹੁਤ ਮਾਲ ਹੱਥ ਲੱਗਿਆ। ਸੋ ਕੋਈ ਅਜਿਹਾ ਆਦਮੀ ਨਹੀਂ ਸੀ ਜਿਹੜਾ ਲੌਂਗ, ਚੰਗੀਆਂ ਚੀਜ਼ਾਂ, ਬਾਨਾਤ, ਕੀਮਖ਼ਾਬ (ਖੀਨਖਾਪ), ਲਾਹੌਰ ਦੇ ਬੁਣੇ ਹੋਏ ਕਪੜੇ ਤੇ ਲਾਚਿਆਂ ਦੀਆਂ ਪੰਡਾਂ ਬੰਨ੍ਹ ਕੇ, ਸੋਨਾ-ਚਾਂਦੀ, ਭਾਂਡੇ, ਗ਼ੁਲਾਮ ਤੇ ਡੰਗਰ-ਪਸ਼ੂ ਆਦਿ ਨਾ ਲਿਆਇਆ ਹੋਵੇ। ਉਪਰੋਕਤ ਖ਼ਾਨ (ਅਬਦੁਸ ਸਮਦ ਖ਼ਾਂ) ਨੇ ਰਾਹਾਂ ਦਾ ਪਤਾ ਕਰਨ ਵਾਸਤੇ ਬਥੇਰੀ ਪੁੱਛ-ਗਿੱਛ ਕੀਤੀ ਪਰ ਕਿਸੇ ਪਾਸਿਉਂ ਕੋਈ ਖੁਰਾ-ਖੋਜ ਨਾ ਲੱਗਾ। ਉਸ ਇਲਾਕੇ ਦੇ ਛੋਟੀ (ਵੱਡੀ) ਉਮਰ ਦੇ ਆਦਮੀ ਪੁੱਛਣ ਵੇਲੇ ਕਹਿੰਦੇ ਸਨ ਕਿ ਅਸੀਂ ਸਾਰੇ ਲੋਕਾਂ ਨੇ ਕਦੇ ਮੁਸਲਮਾਨਾਂ ਦੀ ਸ਼ਕਲ ਨਹੀਂ ਵੇਖੀ, ਪਰ ਏਨਾ ਸੁਣਿਆ ਕਰਦੇ ਸੀ ਕਿ ਮੁਸਲਮਾਨ ਕੌਮ ਪੱਛਮ ਵੱਲ ਹੁੰਦੀ ਹੈ। ਉਸ ਇਲਾਕੇ ਦੇ ਕੁਝ ਬ੍ਰਾਹਮਣ, ਜਿਹੜੇ ਸਾਰੇ ਗਿਆਨਾਂ ਵਿਚ ਨਿਪੁੰਨ ਹਨ, ਹਿੰਦੂਆਂ ਦੇ ਰਿਸਾਲਿਆਂ ਤੇ ਇਤਿਹਾਸਕ ਪੁਸਤਕਾਂ ਮੁਤਾਬਿਕ ਦੱਸਦੇ ਹਨ ਕਿ ਸੁਲਤਾਨ ਅਲਾਉੱਦੀਨ ਦਿੱਲੀ ਦਾ ਬਾਦਸ਼ਾਹ ਇਕ ਵਾਰੀ ਇਸ ਇਲਾਕੇ 'ਚ ਆਇਆ ਸੀ ਪਰ ਇਸ ਤੋਂ ਅੱਗੇ ਨਹੀਂ ਸੀ ਜਾ ਸਕਿਆ। ਇਸ ਸਲਤਨਤ ਦੀ ਪਰਜਾ ਆਪਣੇ ਹਾਕਮ ਨੂੰ ਦਸਵੇਂ ਦਾ ਦਸਵਾਂ ਹਿੱਸਾ ਭਾਵ 1/100 ਹਿੱਸਾ ਖ਼ਰਾਜ (ਲਗਾਨ) ਵਜੋਂ ਦਿੰਦੀ ਹੈ। ਵਸੂਲੀ ਕਰਨ ਦੇ ਸਮੇਂ ਅਲਬਰਜ਼ ਪਹਾੜ ਦੀ ਉਚਾਈ ਤੋਂ ਡੋਲਾਂ ਵਿਚ ਬਿਠਾ ਕੇ ਇਸ ਤਰ੍ਹਾਂ ਪਹਾੜ ਦੇ ਹੇਠ ਉਤਾਰਦੇ ਹਨ ਕਿ ਉਨ੍ਹਾਂ ਨੂੰ ਕੋਈ ਦੁੱਖ ਨਾ ਪੁੱਜੇ। ਹੇਠਾਂ ਉਤਾਰਨ ਮਗਰੋਂ ਲਗਾਨ ਮੁਕੱਰਰ ਕਰਨ ਤੇ ਵਸੂਲਣ ਮਗਰੋਂ ਤੇ ਮੁੜ ਉਸੇ ਪਹਾੜ ਦੇ ਹੇਠਾਂ ਜਾ ਕੇ ਬੰਦੂਕ ਚਲਾ ਕੇ ਆਵਾਜ਼ ਕੱਢਦੇ ਹਨ। ਉਹ ਟੋਲਾ, ਜਿਹੜਾ ਪਹਾੜ ਦੀ ਟੀਸੀ 'ਤੇ ਬੈਠਾ ਬੰਦੂਕ ਦੀ ਆਵਾਜ਼ ਦੀ ਉਡੀਕ ਕਰ ਰਿਹਾ ਹੁੰਦਾ ਹੈ, ਮੁੜ ਇਸ ਗਰੋਹ ਦੇ ਦਸਤੂਰ ਅਨੁਸਾਰ ਡੋਲ 'ਚ ਬਿਠਾ ਕੇ ਉੱਪਰ ਖਿੱਚ ਲੈਂਦੇ ਹਨ। ਇਸ ਢੰਗ ਤੋਂ ਇਲਾਵਾ ਹੋਰ ਕੋਈ ਢੰਗ ਪ੍ਰਵਾਨ ਨਹੀਂ। ਬਿਹਤਰ ਰੱਬ ਹੀ ਜਾਣਦਾ ਹੈ।

ਬਹਰਹਾਲ ਜਿਹੜੀ ਪੁੱਛ-ਗਿੱਛ ਤੇ ਤਲਾਸ਼ ਦੀ ਲੋੜ ਸੀ, ਉਹ ਸੰਪੰਨ ਹੋਈ ਪਰ ਭੇਦ ਤੋਂ ਪਰਦਾ ਨਾ ਉੱਠਿਆ। ਆਖ਼ਰਕਾਰ ਮਨੋਰਥ ਦੇ ਧਾਗੇ ਦਾ ਸਿਰਾ ਗ਼ਾਇਬ ਹੋ ਗਿਆ ਭਾਵ ਬੰਦਾ (ਸਿੰਘ) ਹੱਥ ਨਾ ਲੱਗਾ। ਉਹ ਅੱਗੇ ਚਲਾ ਗਿਆ ਸੀ ਅਤੇ ਉਸੇ ਢੰਗ ਨਾਲ ਆਪਣੇ ਮਕਾਨ 'ਚ ਪ੍ਰਵੇਸ਼ ਕਰ ਗਿਆ। (ਅਬਦੁਸ ਸਮਦ ਖ਼ਾਂ) ਉਥੋਂ ਕੁਝ ਦਿਨਾਂ ਤਕ ਵਿਰੋਧੀ ਹਵਾ ਵਾਂਗ ਰਾਤ ਨੂੰ ਸਫ਼ਰ ਕਰਦਾ ਸੀ ਅਤੇ ਜਿਸ ਥਾਂ ਕਹਿਰ ਦੇ ਮਾਰੇ ਹੋਇਆਂ ਵਲੋਂ ਲੋਕਾਂ ਨੂੰ ਦੁੱਖ ਪਹੁੰਚਾਉਣ

ਬਾਰੇ ਸੁਣਿਆ ਜਾਂਦਾ ਸੀ, ਖ਼ਾਨ ਹਜ਼ਾਰਾਂ ਕੋਸ਼ਿਸ਼ਾਂ ਕਰ ਕੇ ਇਸਲਾਮ ਦੀ ਤਲਵਾਰ ਨਾਲ ਬਦਲਾ ਲੈਂਦਾ ਸੀ। ਉਹ ਥਾਂ ਪਰ ਥਾਂ ਥਾਣੇ ਕਾਇਮ ਕਰ ਕੇ ਉਸ ਇਲਾਕੇ ਦੇ ਵਸਨੀਕਾਂ ਦੀ ਰੱਖਿਆ ਕਰਦਾ ਸੀ। (ਪੱਤਰੇ 68-69)...

**ਕਹਿਰ ਦੇ ਮਾਰੇ ਗੁਰੂ (ਬੰਦਾ ਸਿੰਘ) ਦਾ ਉਸ ਦੇ ਸਾਰੇ ਨਾਸਰਦਾਰਾਂ ਸਮੇਤ ਗ੍ਰਿਫ਼ਤਾਰ ਹੋ ਜਾਣਾ, ਉਸ ਨੂੰ ਅਬਦੁਸ ਸਮਦ ਖ਼ਾਂ ਬਹਾਦੁਰ ਨੇ ਬਾਦਸ਼ਾਹ ਪਾਸ ਲਿਆਉਣਾ ਅਤੇ ਉਸ ਨੂੰ ਉਪਰੋਕਤ ਨਾਸਰਦਾਰਾਂ ਸਮੇਤ ਪੂਰੇ ਤਸੀਹੇ ਦੇ ਕੇ ਕਤਲ ਕਰਵਾਉਣਾ :**

ਸਦੀਵੀ ਸਲਤਨਤ ਦੇ ਸਿਤਾਰੇ ਦੇ ਉਦੈ ਹੋਣ ਦੇ ਸ਼ੁਰੂ ਵਿਚ, ਜਦੋਂ ਉਸ ਅਭਾਗੇ (ਬੰਦਾ ਸਿੰਘ) ਨੂੰ ਬਾਦਸ਼ਾਹੀ ਇਲਾਕਿਆਂ 'ਚੋਂ ਬਾਹਰ ਕੱਢ ਦਿੱਤਾ ਗਿਆ ਸੀ, ਉਸ ਦਾ ਵੇਰਵਾ ਪਿਛਲੇ ਵਰਕਿਆਂ 'ਚ ਲਿਖਿਆ ਗਿਆ ਹੈ। ਕਿਉਂਕਿ ਉਸ ਦੀ ਜ਼ਿੰਦਗੀ ਦੀ ਡੋਰ ਕੁਝ ਦਿਨਾਂ ਲਈ ਟੁੱਟੀ ਨਹੀਂ ਸੀ, ਇਸ ਲਈ ਉਹ ਢਹਿੰਦੀਆਂ ਕਲਾਂ ਦੇ ਜੰਗਲ ਵੱਲ ਚਲਾ ਗਿਆ ਸੀ। ਰੱਬੀ ਭਾਣੇ ਅਨੁਸਾਰ ਇਸ ਵੇਲੇ ਉਸ ਦੀ ਜ਼ਿੰਦਗੀ ਦੀ ਬੁਨਿਆਦ ਢਹਿ-ਢੇਰੀ ਹੋਣ ਦਾ ਸਮਾਂ ਨੇੜੇ ਆ ਪੁੱਜਿਆ ਇਸ ਲਈ ਉਸ ਨੇ ਨਵੇਂ ਸਿਰੇ ਤੋਂ ਕਿਸੇ ਪਾਸਿਉਂ ਸਿਰ ਕੱਢਿਆ ਅਤੇ ਪੰਜਾਬ ਦੇ ਇਲਾਕਿਆਂ ਵਿਚ ਉਸ ਦੇ ਜ਼ੁਲਮ ਦੀ ਚਰਚਾ ਫੈਲ ਗਈ।[27] ਉਸ ਨੇ ਪੰਜਾਬ ਵਾਸੀਆਂ 'ਤੇ ਅੱਤਿਆਚਾਰ ਕੀਤਾ। ਸੋ ਅਬਦੁਸ ਸਮਦ (ਖ਼ਾਂ) ਬਹਾਦੁਰ ਖ਼ੁਦ ਉਪਰੋਕਤ ਮੁਹਿੰਮ ਲਈ ਮੁਕੱਰਰ ਹੋਇਆ ਤਿਆਰ-ਬਰ-ਤਿਆਰ ਬੈਠਾ ਸੀ। ਉਸ ਨੇ ਇਹ ਹਾਲਤ ਸੁਣਦੇ ਸਾਰ ਫ਼ੌਰਨ ਚਾਲੇ ਪਾ ਦਿੱਤੇ। ਇਸ ਬਾਰੇ ਸ਼ਾਹੀ ਹੁਕਮ ਭੀ ਜਾਰੀ ਹੋ ਗਿਆ ਕਿ ਮਹਾਨ ਹਕੂਮਤ ਦਾ ਮਦਦਗਾਰ ਤੇ ਵੱਡੀ ਸਲਤਨਤ ਦਾ ਉਚਿਤ ਵਿਅਕਤੀ ਉਸ ਕੁਨਸਲੇ (ਬੰਦਾ ਸਿੰਘ) ਨੂੰ ਸੋਧਣ ਲਈ ਪੂਰੀ ਤੇਜ਼ੀ ਨਾਲ ਜਾਵੇ।[28] ਅਬਦੁਸ ਸਮਦ ਖ਼ਾਂ ਭਾਵੇਂ ਸ਼ਾਹੀ ਹੁਕਮ ਤੋਂ ਬਗ਼ੈਰ ਹੀ ਉਪਰੋਕਤ ਮੁਹਿੰਮ 'ਤੇ ਜਾਣ ਲਈ ਤਿਆਰ-ਬਰ-ਤਿਆਰ ਸੀ, ਪਰ ਜਿਸ ਵੇਲੇ ਰੱਬੀ ਹੁਕਮ ਸਮਾਨ ਬਾਦਸ਼ਾਹ ਦਾ ਸਖ਼ਤ ਤਾਕੀਦੀ ਹੁਕਮ ਉਸ ਫ਼ਸਾਦੀ ਸੰਬੰਧੀ ਪੁੱਜਿਆ ਤਾਂ

---

27. ਬੰਦਾ ਸਿੰਘ ਬਹਾਦੁਰ ਨਵੰਬਰ 1713 ਈ. ਵਿਚ ਲੋਹਗੜ੍ਹ ਖ਼ਾਲੀ ਕਰ ਕੇ ਜੰਮੂ ਦੇ ਪਹਾੜਾਂ ਵੱਲ ਨਿਕਲ ਗਿਆ ਸੀ। ਮਾਰਚ 1715 ਈ. ਦੇ ਆਰੰਭ ਵਿਚ ਉਸ ਨੇ ਜੰਮੂ ਦੇ ਪਹਾੜਾਂ ਵਿੱਚੋਂ ਨਿਕਲ ਕੇ ਬਾਰੀ-ਦੁਆਬ ਵਿਚ ਬਟਾਲਾ, ਕਲਾਨੌਰ, ਰਾਇਪੁਰ ਆਦਿ ਥਾਂਵਾਂ ਉੱਪਰ ਕਬਜ਼ਾ ਕਰ ਲਿਆ ਸੀ।
28. ਅਬਦੁਸ ਸਮਦ ਖ਼ਾਂ ਨੂੰ ਤੁਰੰਤ ਸਿੱਖਾਂ ਵਿਰੁੱਧ ਚੜ੍ਹਾਈ ਦਾ ਹੁਕਮ 15 ਮਾਰਚ 1715 ਈ. ਨੂੰ ਕੀਤਾ ਗਿਆ ਸੀ।

ਉਹ ਇਕ ਦਿਨ ਹਜ਼ਾਰ ਜਾਨ ਨਾਲ ਅਮਲ ਕਰਨ ਵਾਲਾ ਬਣ ਗਿਆ ਅਤੇ ਯੋਗ ਫ਼ੌਜਾਂ ਨੂੰ ਕੁਝ ਦਿਨਾਂ 'ਚ ਤਰਤੀਬ ਦੇ ਕੇ ਅਤਿਅੰਤ ਤੇਜ਼ੀ ਨਾਲ ਚੱਲ ਪਿਆ। ਸੋ ਉਹ ਕੁਝ ਦਿਨ-ਰਾਤ ਚੱਲਦਾ ਹੋਇਆ ਉਸ ਅਸਥਾਨ ਕੋਲ ਪੁੱਜ ਗਿਆ ਜਿਥੇ ਮੌਤ ਦੇ ਮੂੰਹ 'ਚ ਆਇਆ ਹੋਇਆ ਉਹ (ਬੰਦਾ ਸਿੰਘ) ਭੱਜ ਕੇ ਆ ਗਿਆ ਸੀ ਕਿਉਂਕਿ ਉਸ ਦੀ ਫ਼ੌਜ ਦਾ ਗ਼ਲਬਾ ਪਹਿਲਾਂ ਦੀ ਨਿਸਬਤ ਸੌਵਾਂ ਹਿੱਸਾ ਭੀ ਨਹੀਂ ਸੀ, ਇਸ ਲਈ ਉਹ ਗ਼ਾਜ਼ੀਆਂ ਦੀ ਫ਼ਤਹਿਮੰਦ ਫ਼ੌਜਾਂ ਦਾ ਮੁਕਾਬਲਾ ਨਾ ਕਰ ਸਕਿਆ। ਉਹ ਗੜ੍ਹੀ 'ਚ ਰਹਿ ਕੇ ਜੰਗ ਕਰਦਾ ਹੋਇਆ ਘਿਰ ਗਿਆ।[29] ਜਦੋਂ ਫ਼ਤਹਿਮੰਦ ਫ਼ੌਜਾਂ ਦੇ ਕਬਜ਼ੇ ਦਾ ਗ਼ਲਬਾ ਉਸ (ਬੰਦਾ ਸਿੰਘ) ਦੀ ਉਪੱਦਰੀ ਤਬੀਅਤ 'ਤੇ ਹਾਵੀ ਹੋ ਗਿਆ ਤਾਂ ਉਹ ਅੱਧੀ ਰਾਤ ਦੇ ਸਮੇਂ ਇਕ ਪਾਸੇ ਪਾੜ (ਸੰਨ੍ਹ) ਲਾ ਕੇ ਬਾਹਰ ਨਿਕਲ ਗਿਆ। ਉਹ ਉਸ ਗੜ੍ਹੀ 'ਚ ਜਿਹੜੀ ਉਸ ਹੰਕਾਰੀ ਤੇ ਗੁੰਮਨਾਮੀ ਦੇ ਵਾਸੀ ਦੀ ਜੇਲ੍ਹ ਸੀ, ਤੇ ਤਿੱਤਰ-ਬਿੱਤਰ ਹੋਣ ਦੇ ਸ਼ੁਰੂ ਵਿਚ ਉਸ ਇਲਾਕੇ 'ਚ ਉਸਾਰੀ ਸੀ, ਜਾ ਵੜਿਆ।[30] ਉਪਰੋਕਤ ਫ਼ੌਜਾਂ ਦੇ ਬਹਾਦੁਰਾਂ ਨੇ ਅੱਡੀਆਂ ਵੱਢਦਿਆਂ ਉਸ ਦਾ ਪਿੱਛਾ ਕਰਦਿਆਂ ਹੋਇਆਂ ਉਸ ਨੂੰ ਦੂਰ ਭਜਾ ਦਿੱਤਾ। ਫ਼ੌਜ ਦੇ ਹਰਾਵਲ ਦਸਤੇ ਨੇ ਖ਼ੁਦ ਸੁਬਹ-ਸਵੇਰੇ ਉਪਰੋਕਤ ਗੜ੍ਹੀ ਨੂੰ ਘੇਰਾ ਪਾ ਲਿਆ। ਮਾਰ-ਧਾੜ ਦਾ ਬਾਜ਼ਾਰ ਗਰਮ ਹੋ ਗਿਆ। ਸੋ ਉਸ ਮੁਬਾਰਿਕ ਦਿਹਾੜੇ ਕੋਈ ਦੋ ਹਜ਼ਾਰ ਲਾਹਨਤੀ (ਸਿੱਖ) ਕਤਲ ਹੋ ਗਏ ਅਤੇ ਬਹੁਤ ਸਾਰਿਆਂ ਨੇ ਮਰਨ ਦੇ ਕਰੀਬ ਹੋ ਕੇ ਪੈਰ ਘਸੀਟਦਿਆਂ ਤੇ ਬੋਲਣ ਤੋਂ ਅਸਮਰੱਥ ਹੋਇਆਂ ਖ਼ੁਦ ਨੂੰ ਉੱਪਰ ਲਿਖੀ ਗੜ੍ਹੀ ਜਿਹੜੀ ਦਰਅਸਲ ਦੁਰਘਟਨਾਵਾਂ ਦਾ ਘਰ ਸੀ, ਵਿਚ ਪਹੁੰਚਾਇਆ।[31] ਜਿਸ ਵੇਲੇ ਜਹਾਨ ਨੂੰ ਗਰਮ ਕਰਨ ਵਾਲਾ ਸੂਰਜ ਆਸਮਾਨ ਦੇ ਵਿਚਾਲੇ ਆ ਗਿਆ ਤਾਂ ਉਪਰੋਕਤ ਫ਼ੌਜਾਂ ਦਾ ਸੈਨਾਪਤੀ (ਅਬਦੁਸ ਸਮਦ ਖ਼ਾਂ) ਭੀ ਸ਼ਾਮਲ ਹੋ ਕੇ ਮਨਹੂਸ ਗੜ੍ਹੀ 'ਤੇ ਝਪਟਣ ਵਾਲਾ ਬਣ ਗਿਆ। ਉਸ ਨੇ ਇਕ ਦੂਜੇ ਨਾਲ ਸਲਾਹ ਮਸ਼ਵਰਾ ਕਰ ਕੇ ਪੂਰਬ ਵੱਲ ਰੁਖ਼ ਕੀਤਾ ਅਤੇ ਉਪਰੋਕਤ ਗੜ੍ਹੀ ਤੋਂ ਜਿਸ ਵੇਲੇ ਉਸ ਗਰੋਹ (ਸਿੱਖਾਂ) ਵਲੋਂ ਲੜਾਈ ਦੀ ਤਾਕਤ ਖ਼ਤਮ ਹੋ ਗਈ ਅਤੇ ਅਤਿਅੰਤ ਤੰਗੀ ਹੋਣ ਤੇ ਭੁੱਖ ਦੇ ਹਾਵੀ ਹੋਣ ਸਦਕਾ ਉਨ੍ਹਾਂ ਭੈੜੀ ਤਬੀਅਤ ਵਾਲਿਆਂ ਦੇ ਜਿਸਮਾਂ ਦੇ ਅੰਗ ਹਰਕਤ ਕਰਨੋਂ ਹੱਟ ਗਏ ਤੇ ਉਨ੍ਹਾਂ 'ਚ ਤਲਵਾਰਾਂ ਉਠਾਉਣ ਦੀ ਤਾਕਤ

29. ਇਹ ਕੱਚੀ ਗੜ੍ਹੀ ਕੋਟ ਮਿਰਜ਼ਾ ਜਾਨ ਦੇ ਸਥਾਨ 'ਤੇ ਬਟਾਲੇ ਤੇ ਕਲਾਨੌਰ ਦੇ ਵਿਚਕਾਰ ਸਥਿਤ ਸੀ।
30. ਲੇਖਕ ਦੀ ਮੁਰਾਦ ਗੁਰਦਾਸ ਨੰਗਲ ਦੀ ਗੜ੍ਹੀ ਤੋਂ ਹੈ।
31. ਅਬਦੁਸ ਸਮਦ ਖ਼ਾਂ ਦੁਆਰਾ ਗੁਰਦਾਸ ਨੰਗਲ ਨੂੰ ਘੇਰਨ ਦੀ ਖ਼ਬਰ ਬਾਦਸ਼ਾਹ ਪਾਸ 7 ਅਪ੍ਰੈਲ 1715 ਈ. ਨੂੰ ਪਹੁੰਚੀ ਸੀ।

ਨਾ ਰਹੀ, ਇਥੋਂ ਤਕ ਯਕੀਨ ਹੋ ਗਿਆ ਕਿ ਉਹ ਕੋਈ ਬੇਹੂਦਾ ਬਕਵਾਸ ਭੀ ਨਹੀਂ ਮਾਰ ਸਕਦੇ, ਇਸਲਾਮੀ ਫ਼ੌਜਾਂ ਦੇ ਗ਼ਾਜ਼ੀ ਪੌੜੀਆਂ ਲਾ ਕੇ ਅਚਾਨਕ ਉੱਪਰ ਲਿਖੀ ਗੜ੍ਹੀ 'ਚ ਲਮਕਦੇ ਹੋਏ ਜਾ ਵੜੇ। ਕਿਉਂਕਿ ਉਨ੍ਹਾਂ ਤਬਾਹ ਹਾਲ ਵਾਲਿਆਂ ਦੀ ਢਹਿੰਦੀ ਕਲਾ ਦਾ ਅੰਤ ਨੇੜੇ ਪੁੱਜ ਚੁੱਕਾ ਸੀ, ਇਸ ਲਈ ਲੜਾਈ ਦਾ ਮੌਕਾ ਬਣੇ ਬਿਨਾਂ ਹੀ ਉਹ ਭੈੜੀ ਤਬੀਅਤ ਵਾਲਾ ਲਾਹਨਤੀ ਕਾਫ਼ਰ (ਬੰਦਾ ਸਿੰਘ) ਫੜਿਆ ਗਿਆ। ਉਸ ਕਾਲੇ ਮੂੰਹ ਵਾਲੇ ਦੇ ਨਿਕੰਮੇ ਸਾਥੀ, ਜਿਨ੍ਹਾਂ ਨੇ ਇਕ ਜਹਾਨ ਭਰ ਨੂੰ ਬੇਘਰ ਕਰ ਛੱਡਿਆ ਸੀ, ਭੀ ਬਲਾ ਦੇ ਜਾਲ ਵਿਚ ਫਸ ਗਏ।[32] ਉਨ੍ਹਾਂ ਵਿੱਚੋਂ ਕਿਸੇ ਨੇ ਭੀ ਤਲਵਾਰ ਨਾਲ ਮੁਕਾਬਲਾ ਨਾ ਕੀਤਾ। ਉਨ੍ਹਾਂ ਕੁਨਸਲੇ ਜੁਗਤੀਆਂ (ਸਿੱਖਾਂ) ਦੇ ਇਕੱਠ ਨੂੰ ਭੇਡਾਂ ਦੇ ਇੱਜੜ ਵਾਂਗ ਹੱਕ ਕੇ ਗੜ੍ਹੀ 'ਚੋਂ ਬਾਹਰ ਲਿਆਂਦਾ, ਪਰ ਉਸ ਟੋਲੇ 'ਤੇ ਜਾਨ ਜਾਣ ਦਾ ਡਰ ਉੱਕਾ ਹੀ ਹਾਵੀ ਨਹੀਂ ਸੀ। ਉਹ ਰੋਟੀ ਲਈ ਜਾਨ ਦੇ ਰਹੇ ਸਨ। ਸੋ ਅਕਸਰ ਮੁਸਲਮਾਨ ਉਨ੍ਹਾਂ ਦੀ ਹਾਲਤ ਵੇਖ ਕੇ ਉਨ੍ਹਾਂ ਲਈ ਬਹੁਤ ਸਾਰੀਆਂ ਰੋਟੀਆਂ ਤੇ ਖਾਣਾ ਲਿਆਉਂਦੇ ਸਨ। ਅਜਿਹੀ ਹਾਲਤ ਵਿਚ, ਜਦੋਂ ਕਿ ਭੁੱਖ ਉਨ੍ਹਾਂ 'ਤੇ ਪੂਰੀ ਹਾਵੀ ਹੋ ਗਈ ਸੀ, ਤੇ ਰੋਟੀ ਦੀ ਬਹੁਤੀ ਖ਼ਾਹਿਸ਼ ਸਦਕਾ, ਆਪਣੀ ਸਮਰੱਥਾ ਨਾਲੋਂ ਵਧੇਰੇ ਖਾ ਰਹੇ ਸਨ। ਇਸੇ ਕਾਰਨ ਉਹ ਮਰ ਕੇ ਜਹੰਨਮ ਨੂੰ ਚਲੇ ਗਏ। ਬਾਕੀਆਂ ਨੂੰ ਜ਼ੰਜੀਰਾਂ 'ਚ ਜਕੜ ਕੇ ਤੇ ਲੋਹੇ ਦੇ ਪਟੇ (ਤੌਕ) ਗਲਾਂ 'ਚ ਪਾ ਕੇ ਨਿਗਰਾਨੀ ਹੇਠ ਰੱਖ ਲਿਆ। (ਸ਼ਾਹੀ ਫ਼ੌਜਾਂ ਨੇ) ਸਮੇਂ ਦੇ ਉਸ ਧੋਖੇਬਾਜ਼ (ਬੰਦਾ ਸਿੰਘ) ਨੂੰ ਭੀ ਲੋਹੇ ਦੇ ਪਿੰਜਰੇ 'ਚ ਕੈਦ ਕਰ ਲਿਆ।[33] ਫ਼ੌਜੀਆਂ ਦੇ ਟੋਲੇ 'ਚੋਂ ਹਰੇਕ ਫ਼ੌਜੀ ਲੁੱਟ ਦਾ ਮਾਲ ਪ੍ਰਾਪਤ ਕਰਨ ਲਈ ਹਰੇਕ ਪਾਸੇ ਨੂੰ ਨੱਠਿਆ ਪਰ ਪਿਛਲੀ ਵਾਰ ਛੋਟੇ ਤੇ ਵੱਡੇ ਫ਼ੌਜੀ ਦੇ ਲੁੱਟ ਦਾ ਬੇਸ਼ੁਮਾਰ ਮਾਲ ਹੱਥ ਲੱਗਾ ਸੀ ਪਰ ਉਪਰੋਕਤ ਮੁਹਿੰਮ ਵਿਚ ਦੁਸ਼ਮਨ ਖ਼ੁਦ ਮੌਤ ਦੀ ਮਜ਼ਬੂਤ ਰੱਸੀ ਨਾਲ ਬੰਨ੍ਹਿਆ ਗਿਆ, ਇਸ ਲਈ ਸਾਰੇ ਫ਼ੌਜੀ ਲੁੱਟ ਦਾ ਮਾਲ ਪ੍ਰਾਪਤ ਕਰਨੋਂ ਮਾਯੂਸ ਰਹੇ। ਬਹਰਹਾਲ ਇਸ ਜਿੱਤ ਦੀ ਖ਼ੁਸ਼ਖ਼ਬਰੀ ਆਉਣ 'ਤੇ ਇਸ ਵੱਡੀ ਬਖ਼ਸ਼ਿਸ਼ ਦੇ ਜਾਰੀ ਹੋਣ ਸਦਕਾ ਸੈਨਾਪਤੀ ਵਾਸਤੇ (ਇਕ ਪ੍ਰਕਾਰ ਦੀ) ਭਾਰੀ ਦੌਲਤ ਇਕੱਠੀ ਹੋ ਗਈ। ਰਾਜਧਾਨੀ (ਲਾਹੌਰ) ਦੀ ਸੂਬੇਦਾਰੀ ਮਿਲਣ ਦੇ ਦਿਨ ਤੋਂ ਲੈ ਕੇ ਇਹ ਲਿਖਤ ਲਿਖੇ ਜਾਣ ਤਕ ਉਸ (ਬੰਦਾ ਸਿੰਘ) ਦੇ (ਫੜਨ ਦਾ) ਪੱਕਾ ਪ੍ਰਬੰਧ ਨਹੀਂ ਹੋਇਆ ਸੀ। ਕਿੱਕਰ ਦੇ ਕੰਡੇ, ਜਿਹੜੇ ਉਸ ਨੇ ਉਪਰੋਕਤ ਇਲਾਕਿਆਂ 'ਚ ਖਿੰਡਾਏ ਸਨ, ਉਹ ਉਸ ਦੇ ਆਪਣੇ ਪੈਰਾਂ 'ਚ ਚੁੱਭ ਜਾਣ ਬਾਰੇ ਕੀ ਕਿਹਾ ਜਾਵੇ, ਬਲਕਿ

---

32. ਅਬਦੁਸ ਸਮਦ ਖ਼ਾਂ ਨੇ ਗੁਰਦਾਸ ਨੰਗਲ ਦੀ ਗੜ੍ਹੀ ਉੱਪਰ ਕਬਜ਼ਾ ਅੱਠ ਮਹੀਨਿਆਂ ਦੇ ਲੰਮੇ ਮੁਹਾਸਿਰੇ ਬਾਅਦ ਯਾਨੀ 7 ਦਸੰਬਰ 1715 ਈ. ਨੂੰ ਕੀਤਾ ਸੀ।
33. ਬੰਦਾ ਸਿੰਘ ਬਹਾਦੁਰ ਦੇ ਗੁਰਦਾਸ ਨੰਗਲ ਵਿੱਚੋਂ ਫੜੇ ਜਾਣ ਦੀ ਖ਼ਬਰ ਬਾਦਸ਼ਾਹ ਫ਼ਰੁਖ਼ਸੀਅਰ ਨੂੰ ਦਿੱਲੀ ਵਿਚ 12 ਦਸੰਬਰ 1715 ਈ. ਨੂੰ ਦਿੱਤੀ ਗਈ ਸੀ।

ਉਹ ਕੰਡੇ ਲੋਕਾਂ ਦੇ ਦਿਲਾਂ ਵਿਚ ਖੁੱਭੇ ਖ਼ਿਆਲ ਕੀਤੇ ਜਾਂਦੇ ਸਨ। ਕਿਉਂਕਿ ਰੱਬ ਦਾ ਹੁਕਮ ਛੇਤੀ ਪੁੱਜ ਗਿਆ, ਇਸ ਲਈ ਛੇਤੀ ਹੀ ਉਨ੍ਹਾਂ (ਸਿੱਖਾਂ) ਦੀ ਹਸਤੀ ਦੀ ਬੁਨਿਆਦ ਜੜ੍ਹੋਂ ਪੁੱਟੀ ਗਈ। ਉਸ ਖੱਜਲ-ਖ਼ੁਆਰੀ ਵਾਲੇ ਗਰੋਹ (ਸਿੱਖਾਂ) ਦਾ ਫ਼ਸਾਦ ਬਗ਼ੈਰ ਸਖ਼ਤ ਲੜਾਈ ਦੇ ਖ਼ਤਮ ਹੋ ਗਿਆ। ਉਸ ਮੁਕੱਰਰ ਇਲਾਕੇ (ਪੰਜਾਬ) ਦਾ ਫ਼ਸਾਦ ਰਫ਼ਾ-ਦਫ਼ਾ ਹੋ ਗਿਆ। ਉਸ ਬਦਨਸੀਬ ਗਰੋਹ (ਸਿੱਖਾਂ) ਦੇ ਖ਼ਾਨਦਾਨ ਦੀ ਨਸਲ ਸਦੀਵੀ ਹਕੂਮਤ ਦੇ ਮਾਲਕਾਂ ਦੀ ਦਿਲੀ ਖ਼ਾਹਿਸ਼ ਅਨੁਸਾਰ ਖ਼ਤਮ ਹੋ ਗਈ। ਨਹੀਂ ਤਾਂ ਸਖ਼ਤ ਬਿਪਤਾ ਖੜੀ ਹੋ ਗਈ ਸੀ ਜਿਹੜੀ ਉੱਕਾ ਹੀ ਟਲਦੀ ਨਜ਼ਰ ਨਹੀਂ ਆ ਰਹੀ ਸੀ। ਜਿਸ ਵੇਲੇ ਉਸ ਇਲਾਕੇ ਦੇ ਵਸਨੀਕਾਂ 'ਤੇ ਰੱਬ ਦੀ ਰਹਿਮਤ ਹੋ ਗਈ ਤਾਂ ਇਕ ਛਿਣ ਵਿਚ ਦੁੱਖ ਪਹੁੰਚਾਉਣ ਵਾਲਿਆਂ ਦੇ ਗ਼ੈਬ (ਰੱਬ ਵਲੋਂ) ਤੋਂ ਸਖ਼ਤ ਥੱਪੜ ਵੱਜਿਆ ਤੇ ਉਹ ਮਿੱਟੀ 'ਚ ਮਿਲ ਗਏ। ਜਿੱਤ ਦਾ ਝੰਡਾ ਉੱਚਾ ਉੱਠ ਗਿਆ। ਮੁੱਕਦੀ ਗੱਲ ਕਿ ਰੱਬ ਦੀਆਂ ਮਿਹਰਾਂ ਦਾ ਬਿਆਨ ਕਲਮ ਦੀ ਲਿਖਤ ਵਿਚ ਨਹੀਂ ਆਉਂਦਾ, ਇਸ ਲਈ ਫਟੀ ਜ਼ਬਾਨ (ਜੀਭ) ਵਾਲੀ ਕਲਮ ਨੇ ਮਦਦ ਨਹੀਂ ਕੀਤੀ। ਅਜਿਹੀ ਅਚਾਨਕ ਜਿੱਤ ਹੋਣ ਨਾਲ ਸਾਰਿਆਂ ਦੇ ਚਿੱਤ ਬੇਹੱਦ ਪ੍ਰਸੰਨ ਹੋ ਗਏ। ਉਪਰੋਕਤ ਫ਼ੌਜਾਂ ਦੇ ਸਾਰੇ ਸਰਦਾਰਾਂ ਨੇ ਰੱਬੀ ਬਖ਼ਸ਼ਿਸ਼ਾਂ ਲਈ ਸ਼ੁਕਰਾਨੇ ਦੀ ਨਮਾਜ਼ ਅਦਾ ਕੀਤੀ। ਐਸ਼ ਦੀ ਮਹਿਫ਼ਲ ਗਰਮ ਹੋ ਗਈ ਅਤੇ ਖ਼ੁਸ਼ੀ ਦੀ ਮਜਲਿਸ ਜ਼ੋਰ ਫੜ ਗਈ। ਹੱਦ ਦਰਜੇ ਦੀ ਪੂਰੀ ਤਸੱਲੀ ਦੀ ਪ੍ਰਾਪਤੀ ਨੇ ਹਰੇਕ ਵਿਅਕਤੀ ਦੀ ਜ਼ਬਾਨ ਦੇ ਗੂੜ੍ਹੇ ਸੁਰਖ਼ ਰੰਗ ਵਾਲੇ ਘੋੜੇ ਨੂੰ ਗੱਲਾਂ ਬਣਾਉਣ ਦੇ ਮੈਦਾਨ ਵਿਚ ਤੇਜ਼ ਦੌੜਾ ਦਿੱਤਾ। ਸੋ ਕੁਝ ਦਿਨ ਏਸੇ ਤਰ੍ਹਾਂ ਐਸ਼ੋ-ਇਸ਼ਰਤ ਦੀ ਮਹਿਫ਼ਲ ਗਰਮ ਰਹੀ। ਐਸ਼ ਦੇ ਦਿਨਾਂ ਤੋਂ ਵਿਹਲੇ ਹੋਣ ਮਗਰੋਂ ਅਬਦੁਸ ਸਮਦ ਖ਼ਾਂ ਬਹਾਦੁਰ ਆਪਣੇ ਨਾਲ ਸੰਬੰਧਿਤ ਇਲਾਕਿਆਂ ਵੱਲ ਚਲਾ ਗਿਆ। ਅਬਦੁਸ ਸਮਦ ਖ਼ਾਂ ਨੇ ਆਪਣੇ ਪੁੱਤਰ ਖ਼ਾਨ ਬਹਾਦੁਰ (ਜ਼ਕਰੀਆ ਖ਼ਾਨ) ਨੂੰ ਸਮੇਤ ਉਸ ਗਰੋਹ (ਸਿੱਖਾਂ) ਦੇ, ਜਿਹੜਾ ਜ਼ੰਜੀਰਾਂ ਤੇ ਲੋਹੇ ਦੇ ਪਟਿਆਂ 'ਚ ਜਕੜਿਆ ਹੋਇਆ ਸੀ, ਬਾਦਸ਼ਾਹ ਵੱਲ ਰਵਾਨਾ ਕੀਤਾ ਅਤੇ ਸਹਾਇਕ ਫ਼ੌਜਾਂ ਨੂੰ ਭੀ ਵਿਦਾ ਕਰ ਦਿੱਤਾ। ਖ਼ਾਨ ਬਹਾਦੁਰ ਕੋਈ ਚਾਲ੍ਹੀ ਹਜ਼ਾਰ (40,000) ਵਾਲਾਂ ਵਾਲੇ ਨਿਕੰਮੇ ਆਦਮੀਆਂ (ਸਿੱਖਾਂ) ਦੇ ਸਿਰਾਂ ਦੀਆਂ ਖੱਲਾਂ, ਜਿਹੜੀਆਂ ਇਕੱਠੀਆਂ ਕੀਤੀਆਂ ਹੋਈਆਂ ਸਨ, ਛਕੜਾ ਗੱਡੀਆਂ 'ਤੇ ਲੱਦ ਕੇ ਤੇ ਉਨ੍ਹਾਂ ਨੂੰ, ਜਿਹੜੇ ਜ਼ੰਜੀਰਾਂ ਨਾਲ ਜਕੜੇ ਹੋਏ ਸਨ, ਨਾਲ ਲੈ ਕੇ ਬਾਦਸ਼ਾਹ ਵੱਲ ਚੱਲ ਪਿਆ ਅਤੇ ਰੱਬ ਦੀ ਮਦਦ ਨਾਲ ਕੁਝ ਦਿਨਾਂ 'ਚ ਰਾਜਧਾਨੀ (ਦਿੱਲੀ) ਕੋਲ ਪੁੱਜ ਕੇ ਡੇਰਾ ਕੀਤਾ।[34] ਉਸ



---

34. ਬਾਦਸ਼ਾਹ ਨੂੰ ਬੰਦਾ ਸਿੰਘ ਬਹਾਦੁਰ ਤੇ ਉਸ ਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਕੇ ਦਿੱਲੀ ਦੇ ਨੇੜੇ ਅਗਰਾਬਾਦ ਪਹੁੰਚਾਉਣ ਦੀ ਖ਼ਬਰ 27 ਫ਼ਰਵਰੀ 1716 ਈ. ਨੂੰ ਮਿਲੀ ਸੀ।

(ਜ਼ਕਰੀਆ ਖ਼ਾਨ) ਨੇ ਖੱਜਲ-ਖ਼ੁਆਰੀ ਵਾਲੇ ਉਸ ਗਰੋਹ ਦੇ ਲਿਆਉਣ ਬਾਰੇ ਵੇਰਵੇ ਸਹਿਤ ਬਿਨੈ-ਪੱਤਰ ਭੇਜ ਦਿੱਤਾ। ਬਾਦਸ਼ਾਹ ਉਪਰੋਕਤ ਬਿਨੈ-ਪੱਤਰ ਦੇ ਮਜ਼ਮੂਨ ਨੂੰ ਪੜ੍ਹ ਕੇ ਬੇਹੱਦ ਪ੍ਰਸੰਨ-ਚਿੱਤ ਹੋਇਆ ਅਤੇ ਸੁਰਖ਼ ਫੁੱਲ ਵਾਂਗ ਖਿੜ ਗਿਆ। ਲਾਲ ਫੁੱਲ ਵਾਂਗ ਜਿਹੜਾ ਜ਼ਖ਼ਮ ਉਸ ਕਾਫ਼ਰ ਵਲੋਂ ਅੱਤਿਆਚਾਰ ਕਰਨ ਸਦਕਾ ਬਾਦਸ਼ਾਹ ਦੇ ਦਿਲ 'ਤੇ ਹੋਇਆ ਸੀ, ਫ਼ੌਰਨ ਖ਼ਤਮ ਹੋ ਗਿਆ। ਉਸੇ ਵੇਲੇ ਨਜ਼ਦੀਕੀ ਕਾਰਿੰਦਿਆਂ ਨੂੰ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਬਹੁਤ ਚੰਗੀ ਤਰ੍ਹਾਂ ਦੇ ਜਸ਼ਨ ਦੇ ਸਾਜ਼ੋ-ਸਾਮਾਨ ਨੂੰ ਸਜਾਉਣ। ਇਤਮਾਦੁ-ਦੌਲਾ (ਮੁਹੰਮਦ ਅਮੀਨ ਖ਼ਾਨ) ਨੂੰ ਭੀ ਹੁਕਮ ਹੋਇਆ ਕਿ ਉਹ ਖ਼ਾਨ ਬਹਾਦੁਰ (ਜ਼ਕਰੀਆ ਖ਼ਾਨ) ਦਾ ਸਵਾਗਤ ਕਰਨ ਲਈ ਛੇਤੀ ਨਾਲ ਜਾਵੇ ਅਤੇ ਜ਼ਲੀਲ ਕੀਤੇ ਹੋਏ ਗਰੋਹ ਨੂੰ ਉਨ੍ਹਾਂ ਦੇ ਆਗੂ ਸਮੇਤ ਬੇਇਜ਼ਤੀ ਦੇ ਚੱਜ ਤੋਂ ਤਹਿਜ਼ੀਬ ਵਾਲੇ ਬਣਾ ਕੇ ਅਰਸ਼ ਵਰਗੇ ਸ਼ਾਹੀ ਦਰਬਾਰ 'ਚ ਹਾਜ਼ਰ ਕਰੇ।[35] ਇਤਮਾਦੁ-ਦੌਲਾ ਸ਼ਾਹੀ ਹੁਕਮ ਅਨੁਸਾਰ ਅਗਲੇ ਦਿਨ ਖ਼ਾਨ ਬਹਾਦੁਰ ਦਾ ਸਵਾਗਤ ਕਰਨ ਤੇ ਖੱਜਲ-ਖ਼ੁਆਰੀ ਵਾਲੇ ਗਰੋਹ ਨੂੰ ਲਿਆਉਣ ਲਈ ਗਿਆ। ਇਤਮਾਦੁ-ਦੌਲਾ ਦੀ ਲੜਕੀ ਉਪਰੋਕਤ ਖ਼ਾਨ ਨਾਲ ਵਿਆਹੀ ਹੋਈ ਸੀ। ਜਦੋਂ ਖ਼ਾਨ ਬਹਾਦੁਰ ਨੂੰ ਪਤਾ ਲੱਗਾ ਕਿ ਸ਼ਾਹੀ ਹੁਕਮ ਦੇ ਮੁਤਾਬਿਕ ਇਤਮਾਦੁ-ਦੌਲਾ ਉਸ ਦਾ ਸਵਾਗਤ ਕਰਨ ਲਈ ਆ ਰਿਹਾ ਹੈ ਤਾਂ ਉਹ ਇਤਮਾਦੁ-ਦੌਲਾ ਦੇ ਆਪਣੇ ਡੇਰੇ 'ਤੇ ਪੁੱਜਣ ਤੋਂ ਪਹਿਲਾਂ ਹੀ ਅੱਗੇ ਵੱਧ ਕੇ ਬਾਦਲੀ ਦੇ ਮੈਦਾਨ ਵਿਚ ਉਸ ਨੂੰ ਜਾ ਮਿਲਿਆ ਅਤੇ ਉਸ ਨੇ ਛੋਟਾ ਹੋਣ ਕਾਰਨ ਅਦਬ-ਆਦਾਬ ਦੀ ਰਸਮ ਅਦਾ ਕੀਤੀ। ਇਤਮਾਦੁ-ਦੌਲਾ ਨੇ ਭੀ ਬਜ਼ੁਰਗਾਂ ਵਾਲੀ ਮਿਹਰਬਾਨੀ ਕਰਨ ਦੀ ਰੁਚੀ ਵਿਖਾਈ। ਉਪਰੋਕਤ ਮਕਾਨ 'ਚ ਕੁਝ ਘੜੀਆਂ ਠਹਿਰ ਕੇ ਉਨ੍ਹਾਂ ਕਾਲੇ ਮੂੰਹ ਵਾਲਿਆਂ ਦੇ ਸਿਰਾਂ ਦੀਆਂ ਸਾਰੀਆਂ ਖੱਲਾਂ ਉਪਰੋਕਤ ਛਕੜਾ ਗੱਡੀਆਂ ਤੋਂ ਉਤਰਵਾ ਕੇ ਨੇਜ਼ਿਆਂ 'ਤੇ ਟੰਗਵਾ ਦਿੱਤੀਆਂ। ਜਿਹੜੇ ਵਿਅਕਤੀ ਜ਼ੰਜੀਰਾਂ 'ਚ ਜਕੜੇ ਹੋਏ ਸਨ, ਉਨ੍ਹਾਂ ਨੂੰ ਮਖ਼ੌਲੀਆ ਟੋਪੀਆਂ ਪਹਿਨਾ ਕੇ ਊਠਾਂ 'ਤੇ ਸਵਾਰ ਕਰਵਾ ਦਿੱਤਾ। ਉਨ੍ਹਾਂ (ਸਿੱਖਾਂ) ਦੇ ਆਗੂ (ਬੰਦਾ ਸਿੰਘ) ਦੇ ਗੁਲਾਨਾਰੀ ਚਿਹਰੇ 'ਤੇ ਬੇਇੱਜ਼ਤੀ ਦੇ ਸੁਰਖ਼ ਪਾਊਡਰ ਦੇ ਨਿਸ਼ਾਨ ਲਾ ਕੇ ਉਸ ਨੂੰ ਭੀ ਹੱਥਣੀ 'ਤੇ ਬਿਠਾ ਦਿੱਤਾ। ਉਪਰੋਕਤ ਸਿਰਾਂ ਦੀਆਂ ਸਾਰੀਆਂ ਖੱਲਾਂ ਨੂੰ ਉਸ ਕੁਨਸਲੇ ਦੇ ਮੂਹਰੇ ਰੱਖਿਆ ਅਤੇ ਉਸ ਦੇ ਭਰੋਸੇਯੋਗ ਨਾਸਰਦਾਰਾਂ ਜਿਹੜੇ ਮਖ਼ੌਲੀਆ ਟੋਪੀਆਂ 'ਚ ਕੈਦ ਊਠਾਂ 'ਤੇ ਸਵਾਰ ਸਨ ਤੇ ਜਿਨ੍ਹਾਂ ਵਾਸਤੇ ਭੇਡ ਦੀ ਖੱਲ ਮੁਕੱਰਰ ਹੋਈ ਸੀ, ਨੂੰ ਭੀ ਉਸ ਜੁਗਤੀ (ਬੰਦਾ ਸਿੰਘ) ਦੀ ਭੀੜ 'ਚ ਥਾਂ ਦਿੱਤੀ।

---

35. ਲੇਖਕ ਦਾ ਮੰਤਵ ਸਿੱਖਾਂ ਨੂੰ ਸਭਿਅ ਤਰੀਕੇ ਨਾਲ ਨਹੀਂ, ਬਲਕਿ ਪੂਰੇ ਜ਼ਲੀਲ ਤੇ ਬੇਇਜ਼ਤ ਕਰ ਕੇ ਸ਼ਾਹੀ ਦਰਬਾਰ ਵਿਚ ਪੇਸ਼ ਕਰਨ ਤੋਂ ਹੈ।

ਜਿਸ ਸਮੇਂ ਬਦਨਾਮੀ ਦੇ ਸਾਰੇ ਢੰਗ ਤਰੀਕਿਆਂ ਨਾਲ ਉਨ੍ਹਾਂ ਨੂੰ ਸਭਿਆ ਬਣਾ ਦਿੱਤਾ ਗਿਆ[36] ਤਾਂ ਇਤਮਾਦੁ-ਦੌਲਾ ਉਸ ਬਦਜ਼ਾਤ (ਬੰਦਾ ਸਿੰਘ) ਨੂੰ ਅੱਗੇ ਲਾ ਕੇ ਰਾਜਧਾਨੀ 'ਚ ਦਾਖ਼ਲ ਹੋ ਗਿਆ। ਜਦੋਂ ਸ਼ਹਿਰ ਵਾਸੀਆਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਭੈੜੀ ਤਬੀਅਤ ਵਾਲਾ ਗੁਰੂ (ਬੰਦਾ ਸਿੰਘ) ਬੇਇੱਜ਼ਤੀ ਦੇ ਤਰੀਕੇ ਨਾਲ (ਸ਼ਹਿਰ) 'ਚ ਦਾਖ਼ਲ ਹੋ ਗਿਆ ਹੈ ਤਾਂ ਸਾਰੇ ਲੋਕ ਪੂਰੀ ਤੇਜ਼ੀ ਨਾਲ ਉਸ ਨੂੰ ਵੇਖਣ ਲਈ ਪੁੱਜ ਗਏ। ਸੋ ਆਮ ਚੌੜੇ ਰਸਤੇ ਦੇ ਮਕਾਨਾਂ ਦੇ ਬਨੇਰੇ ਤੇ ਛੱਤਾਂ ਲੋਕਾਂ ਨਾਲ ਭਰ ਗਈਆਂ ਅਤੇ ਇਸ ਪ੍ਰਕਾਰ ਦੀ ਭੀੜ ਹੋ ਗਈ ਸੀ ਕਿ ਉਂਗਲੀ ਪਾਉਣ ਨੂੰ ਵਿਰਲ ਬਾਕੀ ਨਹੀਂ ਸੀ ਰਹੀ। ਜਦੋਂ ਆਮ ਲੋਕਾਂ ਨੇ ਉਸ ਲਾਹਨਤੀ ਨੂੰ ਉਸ ਦੇ ਸਾਥੀਆਂ ਸਮੇਤ ਇਸ ਮੰਦਹਾਲੀ ਤੇ ਬੇਇੱਜ਼ਤੀ ਦੀ ਹਾਲਤ ਵਿਚ ਵੇਖਿਆ ਤਾਂ ਆਮ ਲੋਕਾਂ ਨੇ ਉਨ੍ਹਾਂ (ਸਿੱਖਾਂ) 'ਤੇ ਫਿੱਟ ਲਾਹਨਤਾਂ ਦੇ ਆਵਾਜ਼ੇ ਕੱਸੇ। ਉਹ ਮੂਰਖਤਾ ਦੇ ਪੁੰਜ, ਇਸ ਸਖ਼ਤੀ ਦੇ ਬਾਵਜੂਦ ਭੀ ਲੋਕਾਂ ਨਾਲ ਬਹਿਸ-ਮੁਬਾਹਿਸਾ ਕਰ ਰਹੇ ਸਨ, ਬਲਕਿ ਇਕ ਦੇ ਬਦਲੇ ਹਜ਼ਾਰ ਸੁਣਾਉਂਦੇ ਸਨ। ਬਾਦਸ਼ਾਹ ਵਲੋਂ ਦਿੱਤੀ ਜਾਣ ਵਾਲੀ ਸਜ਼ਾ ਉੱਕਾ ਹੀ ਉਨ੍ਹਾਂ ਦੇ ਖ਼ਿਆਲ ਵਿਚ ਨਹੀਂ ਸੀ ਬਲਕਿ ਉਸ ਇਕੱਠ ਵਿੱਚੋਂ ਇਕ ਆਦਮੀ ਸੁਰੀਲੀ ਤੇ ਵਿਆਕੁਲ ਆਵਾਜ਼ ਨਾਲ ਨਕਸ਼ਾ ਬੰਨ੍ਹ ਰਿਹਾ ਸੀ ਤੇ ਕਹਿ ਰਿਹਾ ਸੀ ਕਿ "ਖ਼ੁਦਾ ਦਾ ਸ਼ੁਕਰ ਹੈ ਕਿ ਅਸੀਂ ਅਮਲਾਂ ਦੇ ਘਰ (ਇਸ ਸੰਸਾਰ) ਨੂੰ ਨਾਸ਼ਵਾਨ ਘਰ ਪਾਇਆ ਤੇ ਇਹ ਗੱਲ ਯਕੀਨ ਦੇ ਨੇੜੇ ਹੈ ਕਿ ਉਹ (ਮੌਤ ਉਪਰੰਤ) ਸਦੀਵੀ ਜੀਵਨ ਦਾ ਅਨੰਦ ਲੈਣਗੇ।"[37] ਭੈੜੇ ਹਿਰਦੇ ਵਾਲਿਆਂ ਦੇ ਉਸ ਸਾਰੇ ਗਰੋਹ 'ਚੋਂ ਕੋਈ ਆਦਮੀ ਭੀ ਪੂਰੀ ਸਜ਼ਾ ਮਿਲਣ ਤੇ ਇਸ ਭਾਰੀ ਦੁਰਘਟਨਾ ਦੇ ਬਾਵਜੂਦ, ਮੱਥੇ 'ਤੇ ਵੱਟ ਨਹੀਂ ਪਾ ਰਿਹਾ ਸੀ ਅਤੇ ਖਿੜੇ ਮੱਥੇ ਜਾ ਰਹੇ ਸਨ।

ਜਿਸ ਵੇਲੇ (ਹਾਕਮ ਸਿੱਖਾਂ ਨੂੰ) ਕਾਬੂ ਕਰਨ ਤੋਂ ਵਿਹਲੇ ਹੋਏ ਤਾਂ ਸ਼ਾਹੀ ਹੁਕਮ ਜਾਰੀ ਹੋਇਆ ਕਿ ਉਹ ਜਿਸ ਤਰਕੀਬ ਨਾਲ ਸਿੱਖਾਂ ਨੂੰ ਲਿਆਏ ਹਨ, ਉਸੇ ਤਰਕੀਬ ਨਾਲ ਝਰੋਖੇ ਦੇ ਹੇਠਾਂ ਬਾਦਸ਼ਾਹ ਕੋਲ ਹਾਜ਼ਰ ਕਰਨ। ਸੋ ਇਤਮਾਦੁ-ਦੌਲਾ ਨੇ ਆਪਣੇ ਕਾਰਿੰਦਿਆਂ ਨੂੰ ਕਿਹਾ ਕਿ ਉਹ ਦੁਨੀਆਂ ਤੇ ਆਖ਼ਰਤ ਦੇ ਜ਼ਲੀਲ ਵਿਅਕਤੀਆਂ (ਸਿੱਖਾਂ) ਨੂੰ ਉਸੇ ਢੰਗ ਨਾਲ ਸ਼ਾਹੀ ਦਰਬਾਰ ਦੇ ਝਰੋਖੇ ਹੇਠ ਲਿਜਾ ਕੇ ਖੜਾ ਕਰ ਦੇਣ। ਪਰੰਤੂ ਸਾਰੇ ਸ਼ਹਿਰ ਵਾਸੀ ਉਨ੍ਹਾਂ (ਸਿੱਖਾਂ) ਦੇ ਚਾਰੇ ਪਾਸੀਂ ਇਕੱਠੇ ਹੋ ਗਏ ਸਨ। ਹਾਕਮ ਲੋਕਾਂ ਨੂੰ ਹਟਾਉਣ ਦਾ ਬਥੇਰਾ ਯਤਨ ਕਰਦੇ ਸਨ, ਪਰ ਲੋਕ ਉਨ੍ਹਾਂ ਦੀ ਗੱਲ ਨੂੰ ਦਿਲ 'ਚ ਉੱਕਾ ਹੀ ਨਹੀਂ ਲਿਆਉਂਦੇ ਸਨ। ਸ਼ਾਇਦ

---

36. ਭਾਵ ਹਾਸੋ-ਹੀਣੇ।

37. ਉਕਤ ਦਾ ਭਾਵ ਗ੍ਰਿਫ਼ਤਾਰ ਸਿੱਖਾਂ ਦੁਆਰਾ ਗੁਰਬਾਣੀ ਦਾ ਗਾਇਣ ਕਰਨ ਤੋਂ ਹੈ।

ਉਸ ਦਿਨ ਦੁੱਧ ਚੁੰਘਦੇ ਬੱਚੇ, ਬੀਮਾਰ ਤੇ ਅੰਨ੍ਹਿਆਂ ਤੋਂ ਬਿਨਾਂ ਕੋਈ ਆਦਮੀ ਘਰ 'ਚ ਨਹੀਂ ਰਿਹਾ ਹੋਵੇਗਾ। ਲੋਕਾਂ ਦੇ ਭਾਰੀ ਇਕੱਠ ਸਦਕਾ ਬਾਜ਼ਾਰ ਵਿਚ ਲੰਘਣ ਨੂੰ ਰਾਹ ਨਹੀਂ ਮਿਲ ਰਿਹਾ ਸੀ। ਜਿਸ ਵੇਲੇ ਉਸੇ ਤਰਤੀਬ 'ਚ ਲਿਜਾ ਕੇ ਝਰੋਖੇ ਹੇਠ ਖੜੇ ਕਰ ਦਿੱਤੇ ਗਏ ਤਾਂ ਇਤਮਾਦੁ-ਦੌਲਾ ਤੇ ਖ਼ਾਨ ਬਹਾਦੁਰ ਨੇ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋ ਕੇ ਉਸ ਗਰੋਹ ਨੂੰ ਝਰੋਖੇ ਹੇਠ ਹਾਜ਼ਰ ਕਰਨ ਬਾਰੇ ਹਾਲ ਦੱਸਿਆ। ਬਾਦਸ਼ਾਹ (ਫ਼ਰੁਖ਼ਸੀਅਰ) ਮੁਸਕਰਾਇਆ ਅਤੇ ਕਿਰਪਾਲੂ ਖ਼ੁਦਾ ਨੂੰ ਯਾਦ ਕਰ ਕੇ ਇੰਜ ਕਿਹਾ, "ਅੱਲਾਹ ਪਾਕ ਹੈ। ਇਕ ਵੇਲਾ ਸੀ ਜਦੋਂ ਸਵਰਗਵਾਸੀ ਬਾਦਸ਼ਾਹ (ਬਹਾਦਰ ਸ਼ਾਹ) ਆਪਣੇ ਸਾਰੇ ਬੇਟਿਆਂ ਤੇ ਮੁਲਾਜ਼ਮਾਂ ਸਮੇਤ ਇਸ ਨਿਕੰਮੇ (ਬੰਦਾ ਸਿੰਘ) ਦੇ ਸਿਰ 'ਤੇ ਤਸ਼ਰੀਫ਼ ਲੈ ਗਏ ਸਨ, ਇਸ ਸਿਰ-ਫਿਰੇ ਦੀ ਮੁਹਿੰਮ ਦਾ ਫ਼ੈਸਲਾ ਨਾ ਹੋਇਆ, ਭਾਵ ਸਰ ਨਾ ਹੋਈ। ਜਿਸ ਵਕਤ ਸਵਰਗਵਾਸੀ ਬਾਦਸ਼ਾਹ ਦੀ ਹਕੂਮਤ ਦੇ ਧਾਗੇ ਦਾ ਸਿਰਾ ਖ਼ਤਮ ਹੋ ਗਿਆ, ਭਾਵ ਬਾਦਸ਼ਾਹ ਮਰ ਗਿਆ ਅਤੇ ਮੱਥੇ ਦੀ ਲਿਖਤ (ਕਿਸਮਤ) ਅਨੁਸਾਰ ਹਕੂਮਤ ਕਰਨ ਦੀ ਵਾਰੀ ਸਾਡੀ ਆ ਗਈ ਤਾਂ ਭੀ ਤੇਜ-ਪ੍ਰਤਾਪ ਦੇ ਸਿਤਾਰੇ ਦੇ ਉਦੈ ਹੋਣ ਦੇ ਸ਼ੁਰੂ ਤੋਂ ਲੈ ਕੇ ਹੁਣ ਤਕ ਭੈੜ-ਦਿਲੀ ਦੇ ਇਸ ਦਾਸ (ਬੰਦਾ ਸਿੰਘ) ਦਾ ਫ਼ਸਾਦ ਸਾਡੇ ਖ਼ਿਆਲ ਵਿਚ ਸੀ। ਇਨਸਾਨੀ ਦੁਨੀਆਂ ਤੋਂ ਪਰ੍ਹੇ ਦੀਆਂ ਉਹ ਕਿਹੜੀਆਂ ਮੁਸ਼ੱਕਤਾਂ ਹਨ ਜੋ ਸ਼ਾਹੀ ਦਰਬਾਰ ਦੇ ਸ਼ੁਭ-ਚਿੰਤਕਾਂ ਨੇ ਮਨੋਰਥ ਦੇ ਜੰਗਲ ਦੇ ਇਸ ਭਟਕੇ ਹੋਏ ਦੇ ਪਿੱਛੇ ਨਾ ਉਠਾਈਆਂ ? ਪਰ ਇਸ ਕਾਲੇ ਲੰਬੇ ਵਾਲਾਂ ਵਾਲੀ ਯਾਕ (ਬੰਦਾ ਸਿੰਘ) ਦੀ ਮਨਹੂਸ ਮੁਹਿੰਮ ਸਰ ਨਾ ਹੋਈ। ਕਿਹੜੀਆਂ ਦੁਰਘਟਨਾਵਾਂ ਹਨ ਜਿਹੜੀਆਂ ਸਿੱਖਾਂ ਹੱਥੋਂ ਮੁਸਲਮਾਨਾਂ 'ਤੇ ਨਹੀਂ ਘਟੀਆਂ, ਕਿਹੜੀਆਂ ਆਬਾਦੀਆਂ ਹਨ ਜਿਹੜੀਆਂ ਇਨ੍ਹਾਂ ਕਾਲੀ ਕੰਬਲੀ ਵਾਲਿਆਂ ਦੇ ਹੱਥੋਂ ਲੁੱਟੀਆਂ ਨਹੀਂ ਗਈਆਂ ? ਹੁਣ ਜਦੋਂ ਕਿ ਵਕਤ (ਹਿਸਾਬ) ਬਰਾਬਰ ਹੋ ਗਿਆ ਤੇ ਉਨ੍ਹਾਂ (ਸਿੱਖਾਂ) ਦੀ ਖੱਜਲ-ਖ਼ੁਆਰੀ ਦਾ ਸਮਾਂ ਨੇੜੇ ਪੁੱਜ ਗਿਆ ਤਾਂ ਉਹ (ਸਿੱਖ) ਹਕੂਮਤ ਵਲੋਂ ਬਿਨਾਂ ਸਖ਼ਤ ਦੁੱਖ ਝੱਲਿਆਂ ਇਸ ਬੇਇੱਜ਼ਤੀ, ਤਬਾਹੀ ਤੇ ਕਲ-ਮੂੰਹੀ ਹਾਲਤ ਦੀ ਮਜ਼ਬੂਤ ਗ੍ਰਿਫ਼ਤ 'ਚ ਆ ਗਏ ਅਤੇ ਨਿਰਾਸਤਾ ਦੀ ਝਪਟ ਸਦਕਾ ਪਕੜੇ ਗਏ।"

ਬਾਦਸ਼ਾਹ ਨੇ ਖ਼ਾਨ ਬਹਾਦੁਰ ਨੂੰ ਸ਼ਾਹੀ ਬਖ਼ਸ਼ਿਸ਼ਾਂ ਨਾਲ ਸਨਮਾਨਤ ਕਰ ਕੇ ਝਰੋਖੇ ਵੱਲ ਵਾਪਸ ਭੇਜ ਦਿੱਤਾ। ਸ਼ਾਹੀ ਦਰਬਾਰ ਦੇ ਸਾਰੇ ਥੰਮ੍ਹਾਂ (ਅਮੀਰਾਂ-ਵਜ਼ੀਰਾਂ) ਨੂੰ ਭੀ ਹੁਕਮ ਹੋਇਆ ਕਿ ਉਹ ਉਸ ਅਭਾਗੇ (ਬੰਦਾ ਸਿੰਘ) ਦੇ ਦੋਸਤਾਂ ਤੇ ਹਮਾਇਤੀਆਂ ਨੂੰ ਵੇਖਣ ਜਾਣ। ਜਦੋਂ ਬਾਦਸ਼ਾਹ ਝਰੋਖੇ 'ਤੇ ਸੁਸ਼ੋਭਿਤ ਹੋਇਆ ਤਾਂ ਸ਼ਾਹੀ ਦਰਬਾਰ ਦੇ ਇੱਜ਼ਤਦਾਰ ਮੁਲਾਜ਼ਮ ਆਪਣੇ-ਆਪਣੇ ਰੁਤਬੇ ਦੇ ਮੁਤਾਬਿਕ ਬਾਦਸ਼ਾਹ ਦੀ ਸੇਵਾ ਵਿਚ ਹਾਜ਼ਰ ਹੋ ਗਏ। ਬਾਦਸ਼ਾਹ ਦੀ ਪਵਿੱਤਰ ਨਜ਼ਰ ਉਸ

ਭੈੜੀ ਸ਼ਾਨ ਵਾਲੇ ਗਰੋਹ (ਸਿੱਖਾਂ) 'ਤੇ ਪਈ ਅਤੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਵੇਖਦੇ ਸਾਰ ਬਾਦਸ਼ਾਹ ਹੈਰਾਨੀ ਦੀ ਘੁੰਮਣ ਘੇਰੀ 'ਚ ਡੁੱਬ ਗਿਆ। ਬਾਦਸ਼ਾਹ ਨੇ ਇਹ ਗੱਲ ਭੀ ਆਖੀ ਕਿ ਉਨ੍ਹਾਂ (ਸਿੱਖਾਂ) ਦੇ ਚਿਹਰੇ ਅਨੋਖੀ ਤਰ੍ਹਾਂ ਦੇ ਡਰਾਉਣੇ ਤੇ ਸ਼ੋਰ-ਸ਼ਰਾਬੇ ਨਾਲ ਭਰੇ ਪਏ ਹਨ। ਰੱਬ ਨਾ ਚਾਹੇ ਜੇ ਇਨ੍ਹਾਂ ਦੀ ਹਸਤੀ ਦੀ ਬੁਨਿਆਦ ਕੁਝ ਹੋਰ ਦਿਨ ਪੱਕੀ ਹੋ ਜਾਂਦੀ ਅਤੇ ਇਹ ਬਾਦਸ਼ਾਹ ਦੀ ਨਿਗਰਾਨੀ ਹੇਠਲੇ ਇਲਾਕਿਆਂ ਵਿਚ ਪੱਕੇ ਪੈਰੀਂ ਹੋ ਜਾਂਦੇ ਤਾਂ ਇਸ ਟੋਲੇ ਦੀਆਂ ਜੜ੍ਹਾਂ ਪੁੱਟਣੀਆਂ ਮੁਸ਼ਕਲ ਕੰਮ ਹੋ ਜਾਂਦਾ। ਕੋਈ ਆਦਮੀ ਨਜ਼ਰ ਨਹੀਂ ਆਉਂਦਾ ਸੀ ਜਿਹੜਾ ਇਨ੍ਹਾਂ ਨਾਲ ਲੋਹਾ ਲੈਣ ਲਈ ਸੁਰਖ਼ਰੂ ਹੋ ਜਾਂਦਾ। ਪਰ ਜਿੰਨਾ ਚਿਰ ਜੰਗਲ ਦੇ ਪਾਂਧੀਆਂ ਤੇ ਬਦਜ਼ਾਤ ਕਮੀਨਿਆਂ (ਸਿੱਖਾਂ) ਵਲੋਂ ਖੜੀਆਂ ਕੀਤੀਆਂ ਮੁਸ਼ਕਲਾਂ ਦਾ ਹੱਲ ਨਾ ਹੋ ਜਾਂਦਾ, ਸਾਡੇ ਵਾਸਤੇ ਤਾਂ ਇਹ ਮੁਹਿੰਮ ਸਿਰਦਰਦ ਸੀ।" ਬਾਦਸ਼ਾਹ ਨੇ ਰੱਬ ਦਾ ਦੁੱਗਣਾ ਸ਼ੁਕਰ ਅਦਾ ਕੀਤਾ ਪਰੰਤੂ ਉਸ ਲਾਹਨਤੀ ਗੁਰੂ (ਬੰਦਾ ਸਿੰਘ) ਤੇ ਉਸ ਦੇ ਸਾਥੀਆਂ ਦੇ ਗਰੋਹ ਨੇ, ਇਸ ਵੇਲੇ ਉਨ੍ਹਾਂ ਦੇ ਭੈੜੇ ਅੰਤ ਵਾਲੇ ਜਿਸਮਾਂ ਦੀ ਅਤਿਅੰਤ ਤਬਾਹੀ ਹੋਣ ਵਾਲੀ ਹੋਣੀ ਦੇ ਬਾਵਜੂਦ, ਮੁਹੰਮਦੀ ਪੱਕੇ ਦੀਨ ਦੇ ਮਾਲਕ ਨੂੰ ਸਲਾਮ ਨਾ ਕੀਤਾ ਭਾਵ ਇਸਲਾਮ ਕਬੂਲ ਨਾ ਕੀਤਾ, ਬਲਕਿ ਹਜ਼ਰਤ ਮੁਹੰਮਦ ਨੂੰ ਇਕ ਘੱਟ ਰੁਤਬੇ ਵਾਲੇ ਦੇ ਬਰਾਬਰ ਭੀ ਨਾ ਸਮਝਿਆ।[38] ਸ਼ਾਹੀ ਦਰਬਾਰ ਦੇ ਅਕਸਰ ਸੂਝਵਾਨ ਬਜ਼ੁਰਗਾਂ ਨੇ ਭੀ ਇਸਲਾਮ ਧਰਮ ਨੂੰ ਬਹੁਤ ਪੁਰਾਣਾ ਦੱਸਦੇ ਹੋਏ ਪਵਿੱਤਰ ਇਸਲਾਮ ਮਜ਼੍ਹਬ ਧਾਰਨ ਕਰਨ ਲਈ ਕਿਹਾ, ਪਰ ਉਨ੍ਹਾਂ (ਸਿੱਖਾਂ) ਦੀ ਜ਼ਬਾਨ 'ਚੋਂ ਖੁਰਦਰੀਆਂ ਤੇ ਬੇਅਰਥ ਗੱਲਾਂ ਤੋਂ ਬਿਨਾਂ ਕੋਈ ਗੱਲ ਨਾ ਨਿਕਲੀ ਅਤੇ ਉਨ੍ਹਾਂ ਨੇ ਆਪਣੀ ਦ੍ਰਿੜ੍ਹਤਾ ਨਾ ਛੱਡੀ। ਬਾਦਸ਼ਾਹ ਇਹ ਹਾਲਤ ਵੇਖ ਕੇ ਤੇ ਸਿੱਖਾਂ ਵਲੋਂ ਵਿਰੋਧਤਾ ਜਾਰੀ ਰੱਖਣ ਸਦਕਾ ਚੁੱਪ ਰਿਹਾ ਅਤੇ ਰੱਬ ਦਾ ਸ਼ੁਕਰ ਅਦਾ ਕਰਨ ਤੋਂ ਬਿਨਾਂ ਹੋਰ ਕੋਈ ਗੱਲ ਨਾ ਕੀਤੀ ਤੇ ਉਥੋਂ ਉੱਠ ਕੇ ਸ਼ਾਹੀ ਨਿਵਾਸ-ਸਥਾਨ 'ਚ ਜਾ ਵੜਿਆ। ਸ਼ਾਹੀ ਹੁਕਮ ਜਾਰੀ ਹੋਇਆ ਕਿ ਹਰ ਰੋਜ਼ ਸੌ ਆਦਮੀਆਂ ਨੂੰ ਕਤਲ ਕਰ ਕੇ ਸ਼ਹਿਰ ਦੇ ਆਲੇ-ਦੁਆਲੇ ਘੁਮਾਇਆ ਜਾਵੇ ਤਾਂ ਕਿ (ਸਿੱਖਾਂ ਦੀ) ਇਸ ਹਾਲਤ ਨੂੰ ਵੇਖ ਕੇ ਦੂਜੇ ਲੋਕ ਸਬਕ ਸਿੱਖਣ ਅਤੇ ਇਨ੍ਹਾਂ ਬਦਬਖ਼ਤਾਂ ਤੇ ਜਹੰਨਮ ਨੂੰ ਜਾਣ ਵਾਲਿਆਂ ਨੂੰ ਸਜ਼ਾ ਦੇਣ ਦੀ ਚਰਚਾ ਦੂਰ-ਦੂਰ ਤਕ ਫੈਲ ਜਾਵੇ।[39]

---

38. ਮੁਹੰਮਦ ਕਾਸਿਮ ਔਰੰਗਾਬਾਦੀ ਗੁਰੂ ਨਾਨਕ/ਗੁਰੂ ਗੋਬਿੰਦ ਸਿੰਘ ਦੇ ਰੁਤਬੇ ਨੂੰ ਪੈਗੰਬਰ ਮੁਹੰਮਦ ਤੋਂ ਨੀਵਾਂ ਦਰਸਾ ਰਿਹਾ ਹੈ ਤੇ ਨਾਲ ਹੀ ਗ੍ਰਿਫ਼ਤਾਰ ਕੀਤੇ ਸਿੱਖਾਂ ਦੀ ਆਪਣੇ ਧਰਮ ਵਿਚ ਦ੍ਰਿੜ੍ਹਤਾ ਦੀ ਗਵਾਹੀ ਵੀ ਦੇ ਰਿਹਾ ਹੈ।
39. ਬੰਦਾ ਸਿੰਘ ਬਹਾਦੁਰ ਤੇ ਉਸ ਨਾਲ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ 1 ਮਾਰਚ 1716 ਈ. ☛

ਬੜੀ ਅਨੋਖੀ ਗੱਲ ਇਹ ਹੈ ਕਿ ਜਦੋਂ ਉਨ੍ਹਾਂ ਨਾਪਾਕਾਂ (ਸਿੱਖਾਂ) ਨੂੰ ਕਤਲ ਕਰਨ ਵਾਸਤੇ ਲਿਆਉਂਦੇ ਸਨ ਤਾਂ ਉਨ੍ਹਾਂ 'ਚੋਂ ਹਰੇਕ ਖ਼ੁਸ਼ੀ-ਖ਼ੁਸ਼ੀ ਅੱਗੇ ਵੱਧ ਰਿਹਾ ਸੀ ਅਤੇ ਜਾਨ ਜਾਣ ਦਾ ਡਰ ਉੱਕਾ ਹੀ ਦਿਲ 'ਚ ਨਹੀਂ ਲਿਆ ਰਿਹਾ ਸੀ। ਇਸੇ ਤਰ੍ਹਾਂ ਇਕੱਲਾ-ਇਕੱਲਾ ਮੌਤ ਦੇ ਜੰਗਲ ਦਾ ਪਾਂਧੀ ਬਣ ਗਿਆ ਭਾਵ ਮਾਰਿਆ ਗਿਆ, ਪਰੰਤੂ ਕਿਸੇ ਵਲੋਂ ਕੋਈ ਕਮਜ਼ੋਰੀ (ਬੁਜ਼ਦਿਲੀ) ਦੀ ਆਵਾਜ਼ ਨਾ ਆਈ। ਉਸ ਜਮਾਤ ਦੇ ਆਗੂ (ਬੰਦਾ ਸਿੰਘ) ਦਾ ਇਕ ਪੁੱਤਰ ਬਾਕੀ ਰਹਿੰਦਾ ਸੀ। ਪਹਿਲਾਂ ਖ਼ੁਦ ਉਸ ਦੇ ਸਾਹਮਣੇ ਉਸ ਦੇ ਬੇਟੇ ਦਾ ਬੰਦ-ਬੰਦ ਕੱਟਿਆ ਗਿਆ ਪਰ ਉਸ ਨੇ ਕੋਈ ਹਰਫ਼ ਜ਼ਬਾਨ 'ਤੇ ਨਾ ਲਿਆਂਦਾ ਤੇ ਆਪਣੀ ਅੱਖ 'ਚੋਂ ਹੰਝੂ ਕੇਰਨਾ ਤਾਂ ਇਕ ਪਾਸੇ ਰਿਹਾ ਬਲਕਿ ਮੱਥੇ ਵੱਟ ਤਕ ਨਾ ਪਾਇਆ ਤੇ ਮੁਸਕਰਾਉਣ ਵਾਲਾ ਮੂੰਹ ਬਣਾਇਆ ਹੋਇਆ ਸੀ। ਬਹਰਹਾਲ ਉਸ ਨੂੰ ਭੀ ਦਸਤੂਰ ਮੁਤਾਬਿਕ ਮੌਤ ਦੇ ਰਸਤੇ ਦਾ ਪਾਂਧੀ ਬਣਾ ਦਿੱਤਾ ਗਿਆ।[40]

ਇਨ੍ਹਾਂ ਸੱਚੀਆਂ ਗੱਲਾਂ ਦੇ ਲੇਖਕ ਭਾਵ ਦਿੱਲੀ ਦੇ ਬਜ਼ੁਰਗਾਂ ਦੇ ਦਾਸ ਮੁਹੰਮਦ ਕਾਸਿਮ (ਔਰੰਗਾਬਾਦੀ) ਨੇ, ਜਿਹੜਾ ਮੁਗ਼ਲ ਕੌਮ ਵਿਚ ਪੈਦਾ ਹੋਇਆ ਹੈ, ਸੁਰਤ ਸੰਭਾਲਣ ਦੇ ਦਿਨਾਂ ਦੇ ਸ਼ੁਰੂ ਤੋਂ ਲੈ ਕੇ ਹੁਣ ਤਕ ਮੁਗ਼ਲਾਂ ਸੰਬੰਧੀ ਕਿਤਾਬਾਂ ਪੜ੍ਹਨ 'ਚ ਰੁਚੀ ਭੀ ਰੱਖੀ ਹੈ ਅਤੇ ਧਾਰਮਿਕ ਪੁਰਸ਼ਾਂ ਦੀ ਮਹਾਨ ਗੱਲਬਾਤ ਨੂੰ ਦਿਲ ਦੀ ਗਹਿਰਾਈ ਤੋਂ ਸੁਣਿਆ ਵੀ ਹੈ। ਪੜ੍ਹੀਆਂ ਨਾ ਪੜ੍ਹੀਆਂ ਤੇ ਸੁਣੀਆਂ ਗੱਲਾਂ ਤੋਂ ਪਤਾ ਲੱਗਦਾ ਹੈ ਕਿ ਕਿਸੇ ਸਮੇਂ ਵਿਚ ਵੀ ਇਹੋ ਜਿਹੀ ਸੰਘਰਸ਼ ਕਰਨ ਵਾਲੀ ਤੇ ਸ਼ਾਂਤ-ਸੁਭਾ ਕੌਮ (ਸਿੱਖਾਂ ਵਰਗੀ) ਦੁਨੀਆਂ ਵਿਚ ਪੈਦਾ ਨਹੀਂ ਹੋਈ। ਆਦਮੀ ਲਾਚਾਰ ਹੈ। ਜ਼ਮਾਨੇ ਦੀਆਂ ਸਖ਼ਤੀਆਂ ਆਉਣ ਸਾਰ ਜਾਨ ਬੁੱਲ੍ਹਾਂ 'ਤੇ ਆ ਜਾਂਦੀ ਹੈ ਅਤੇ ਤੱਤਾਂ ਨਾਲ ਬਣਿਆ ਢਾਂਚਾ ਭਾਵ ਸਰੀਰ ਮਰਨ ਵਾਲਾ ਹੋ ਜਾਂਦਾ ਹੈ। ਭਾਵੇਂ ਆਦਮੀ ਆਪਣੇ ਸਾਰੇ ਗਿਆਨ ਇੰਦਰੇ ਸਹੀ ਸਲਾਮਤ ਰੱਖਦਾ ਹੋਵੇ ਪਰ ਤੇਜ਼ ਬੁਖ਼ਾਰ ਹੋਣ ਸਦਕਾ ਹੌਲੀ-ਹੌਲੀ ਪੂਰਾ ਹੋ ਜਾਂਦਾ ਹੈ। ਸ਼ਾਇਦ ਇਹ ਬਦਜ਼ਾਤ ਗਰੋਹ (ਸਿੱਖ) ਸਖ਼ਤ ਪੱਥਰ ਦਾ ਬਣਿਆ ਹੋਇਆ ਸੀ। ਸਖ਼ਤ ਪੱਥਰ ਭੀ ਸਖ਼ਤੀ ਪੈਣ ਦੀ ਹਾਲਤ ਵਿਚ ਆਪਣੀ ਤਾਕਤ ਖੋਹ ਬੈਠਦਾ ਹੈ। ਜੇ ਲੋਹੇ ਦੇ ਹਥੌੜੇ



---

☛ (17 ਰਬੀ-ਉਲ-ਅਵਲ 1128 ਹਿ.) ਨੂੰ ਦਿੱਲੀ ਲਿਆਂਦਾ ਗਿਆ ਸੀ ਅਤੇ ਰੋਜ਼ਾਨਾ ਸੌ-ਸੌ ਸਿੱਖਾਂ ਨੂੰ ਕਤਲ ਕਰਨ ਦੇ ਸ਼ਾਹੀ ਹੁਕਮ ਉੱਪਰ ਅਮਲ 6 ਮਾਰਚ 1716 ਈ. (22 ਰਬੀ-ਉਲ-ਅਵਲ 1128 ਹਿ.) ਨੂੰ ਸ਼ੁਰੂ ਹੋਇਆ ਸੀ।

40. ਬੰਦਾ ਸਿੰਘ ਬਹਾਦੁਰ ਤੇ 17 ਹੋਰ ਉੱਘੇ ਸਿੱਖਾਂ ਨੂੰ 10 ਮਾਰਚ 1716 ਈ. ਨੂੰ ਸ਼ਾਹੀ ਕਿਲ੍ਹੇ ਦੀ ਕੈਦ ਵਿਚ ਰੱਖਣ ਦਾ ਹੁਕਮ ਹੋਇਆ। ਅੰਤ 9 ਜੂਨ 1716 ਈ. ਨੂੰ ਇਨ੍ਹਾਂ ਸਭ ਨੂੰ ਦਿੱਲੀ ਦੇ ਪ੍ਰਸਿੱਧ ਸੂਫ਼ੀ ਪੀਰ, ਖ਼ਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਦਰਗਾਹ ਦੇ ਨੇੜੇ ਸ਼ਹੀਦ ਕਰ ਦਿੱਤਾ ਗਿਆ ਸੀ।

ਨੂੰ ਵੱਡੇ ਪੱਥਰਾਂ 'ਤੇ ਮਾਰਿਆ ਜਾਵੇ ਤਾਂ ਪੱਥਰ ਫ਼ੌਰਨ ਟੁੱਟ ਜਾਂਦਾ ਹੈ ਪਰ ਉਸ ਗਰੋਹ ਦੇ ਦਿਲਾਂ ਬਾਰੇ ਕੀ ਕਿਹਾ ਜਾ ਸਕਦਾ ਹੈ। ਸ਼ਾਇਦ ਇਹ ਹਾਲਤ ਵੇਖ ਕੇ ਰੱਬ ਦੀ ਸ਼ਕਤੀ ਦਾ ਜੌਹਰ ਵਿਖਾਈ ਦਿੰਦਾ ਹੈ, ਉਹ ਮੋਮ ਨੂੰ ਲੋਹੇ ਦਾ ਜਿਸਮ ਬਖ਼ਸ਼ ਸਕਦਾ ਹੈ ਤੇ ਸਖ਼ਤ ਪੱਥਰ ਨੂੰ ਮੋਮ ਨਾਲੋਂ ਭੀ ਵਧੇਰੇ ਨਰਮ ਬਣਾ ਸਕਦਾ ਹੈ। ਇਥੇ ਆ ਕੇ ਬੋਲਣ ਵਾਲੀ ਜ਼ਬਾਨ ਗੂੰਗੀ ਤੇ ਫਟੀ ਜੀਭ ਵਾਲੀ ਕਲਮ ਲਿਖਣੋਂ ਜਵਾਬ ਦੇ ਜਾਂਦੀ ਹੈ। (ਪੱਤਰੇ 121-124)...

# ਚੋਣਵੀਂ ਪੁਸਤਕ ਸੂਚੀ


## ਅੰਗਰੇਜ਼ੀ

Bhagat Singh, Akhbar-i-Darbar-i-Mualla, *The Punjab Past Present,* Punjabi University, Patiala, 1984.

Ganda Singh, *A Bibliography of the Pubjab,* Punjabi University, Patiala, 1965.

Grewal, J.S. and Irfan Habib, *Sikh History from Persian Sources,* Tulika, New Delhi, 2001.

Nabi Hadi, *Dictionary of Indo Persian Literature,* Indra Gandhi National Centre for the Arts, New Delhi, 1995.

Rieu, Charles, *Catalogue of the Persian Manuscripts in the British Museum,* Vol. I, London, 1879.

Shah Nawaz Khan (Nawab Samsam-ud-Daula), *The Maathir-ul-Umra,* Eng. Tr. H. Beveridge, Bibliothica India, Calcutta, 1911.

Sreedharan. E., *A Text Book of Historiography,* Orient Longman, New Delhi, 2005.

William Irvin, *The Later Mughals,* Vol. I, M.C. Sarkar and Sons, Calcutta, 1992.

## ਪੰਜਾਬੀ

ਗੰਡਾ ਸਿੰਘ, *ਬੰਦਾ ਸਿੰਘ ਬਹਾਦੁਰ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1964.

ਢਿੱਲੋਂ, ਬਲਵੰਤ ਸਿੰਘ, *ਬੰਦਾ ਸਿੰਘ ਬਹਾਦੁਰ ਫ਼ਾਰਸੀ ਸਰੋਤ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, 2011.